# ਪੰਜਾਬੀ-ਫ਼ਾਰਸੀ ਕੋਸ਼

(ਤੁਲਨਾਤਮਿਕ)

ਲਾਹੌਰ ਬੁਕ ਸ਼ਾਪ ਲੁਧਿਆਣਾ

ਪ੍ਰੋ: ਪਿਆਰਾ ਸਿੰਘ
ਐਮ. ਏ.

# ਫ਼ਾਰਸੀ-ਪੰਜਾਬੀ ਬੋਧ

(ਤੁਲਨਾਤਮਿਕ ਅਧਿਅਨ)

ਪ੍ਰੋ: ਪਿਆਰ ਸਿੰਘ
ਗੌਰਮਿੰਟ ਕਾਲਿਜ, ਲੁਧਿਆਣਾ

ਲਾਹੌਰ ਬੁਕ ਸ਼ਾਪ,
ਘੰਟਾ ਘਰ, ਲੁਧਿਆਣਾ।

ਪਰਿੰਟਰ ਤੇ ਪਬਲਿਸ਼ਰ ਸਰਦਾਰ ਜੀਵਨ ਸਿੰਘ ਐਮ. ਏ. ਦੇ ਯਤਨ ਨਾਲ ਲਾਹੌਰ ਆਰਟ ਪ੍ਰੈਸ ਸਿਵਲ ਲਾਈਨਜ਼, ਲੁਧਿਆਣਾ ਵਿਚ ਛਪੀ ਤੇ ਲਾਹੌਰ ਬੁਕ ਸ਼ਾਪ, ਘੰਟਾ ਘਰ, ਲੁਧਿਆਣਾ ਤੋਂ ਪਰਕਾਸ਼ਤ ਕੀਤੀ।

# ਸਮਰਪਣ

ਉਨ੍ਹਾਂ ਨਵੇਂ ਤੇ ਪੁਰਾਣੇ ਅਧਿਆਪਕਾਂ ਦੇ ਨਾਂ
ਬੜੇ ਸਤਿਕਾਰ ਸਹਿਤ ਸਮਰਪਣ
ਕਰਦਾ ਹਾਂ ਜਿਨ੍ਹਾਂ ਪਾਸੋਂ
ਇਹ ਸਾਰੀ ਸੋਝੀ
ਮਿਲੀ ।

# ਤਤਕਰਾ

## ਪੁਸਤਕ ੧ (ਤੁਲਨਾਤਮਿਕ ਅਧਿਆਨ)

# ਮੁਖ-ਬੰਦ

ਪੰਜਾਬੀ ਤੇ ਫ਼ਾਰਸੀ ਦਾ ਸੰਬੰਧ ਢੇਰ ਪੁਰਾਣਾ ਹੈ। ਹਜ਼ਾਰ ਵਰ੍ਹਾ ਤਾਂ ਸਿਧਾ ਹੀ ਅਸੀਂ ਫ਼ਾਰਸੀ ਬੋਲਣ ਵਾਲੇ ਹਾਕਮਾਂ ਦੇ ਥਲੇ ਵਸਦੇ ਰਸਦੇ ਰਹੇ। ਇਸ ਤੋਂ ਪਹਿਲਾਂ ਵੀ ਨਿਰਸੰਦੇਹ ਦੋਹਾਂ ਭਾਖਾਵਾਂ ਤੇ ਸਭਿਅਤਾਵਾਂ ਦਾ ਮੇਲ ਹੁੰਦਾ ਰਿਹਾ। ਇਸ ਚਿਰ-ਕਾਲੀਨ ਸੰਬੰਧ ਵਿਚ ਫਾਰਸੀ ਨੇ ਪੰਜਾਬੀ ਸਾਹਿੱਤ ਤੇ ਭਾਖਾ ਉਤੇ ਜੋ ਪਰਭਾਵ ਪਾਇਆ ਉਸ ਨੂੰ ਨਿਰੂਪਣ ਕਰਨ ਦਾ ਇਹ ਤੁੱਛ ਜਿਹਾ ਯਤਨ ਹੈ। ਵਿਸ਼ਾ ਬਹੁਤ ਲੰਬਾ ਹੈ ਤੇ ਖੋਜ ਦਾ ਖੇਤਰ ਵਿਸ਼ਾਲ। ਮੈਂ ਨਹੀਂ ਕਹਿ ਸਕਦਾ ਕਿ ਇਸ ਵਿਚ ਸੱਭ ਕੁਝ ਆ ਗਿਆ ਹੈ, ਜਾਂ ਹੋਰ ਕੁਝ ਨਹੀਂ ਆ ਸਕਦਾ। ਬਹੁਤ ਸਾਰਾ ਕੰਮ ਹੋਣਾ ਹਾਲੀ ਬਾਕੀ ਹੈ, ਅਣਗਿਣਤ ਨਵੀਆਂ ਗਲਾਂ ਲਭਣ ਵਾਲੀਆਂ ਹਨ। ਫੇਰ ਵੀ ਕੁਝ ਮੌਲਕ ਵਿਚਾਰ ਇਨ੍ਹਾਂ ਪਤਰਿਆਂ ਵਿਚ ਪਾਠਕਾਂ ਨੂੰ ਦਿੱਸ ਆਉਣਗੇ, ਅਤੇ ਜੇ ਇਹ ਸਾਹਿੱਤ ਅਭਿਲਾਖੀਆਂ ਦੇ ਕਿਸੇ ਕੰਮ ਆ ਸਕਣ, ਉਨ੍ਹਾਂ ਦੀ ਕਿਸੀ ਧੁੰਦਲੀ ਨੁਕਰ ਨੂੰ ਰੁਸ਼ਨਾ ਸਕਣ, ਤਾਂ ਮੈਂ ਆਪਣੀ ਮਿਹਨਤ ਨੂੰ ਸਫਲ ਮੰਨਾਂਗਾ। ਮੈਂ ਫਰਜ਼ ਤੋਂ ਖੁੰਝ ਰਿਹਾ ਹੋਵਾਂਗਾ ਜੇ ਮੈਂ ਪੂਜਯ ਡਾਕਟਰ ਸ਼ੇਰ ਸਿੰਘ ਐਮ. ਏ., ਪੀ. ਐਚ. ਡੀ. ਦਾ ਧੰਨਵਾਦ ਨ ਕਰਾਂ, ਜਿਨ੍ਹਾਂ ਦੀ ਸੁਹਬਤ ਵਿਚ ਮੈਨੂੰ ਖੋਜ ਦੀ ਜਾਗ ਲਗੀ। ਇਸੇ ਤਰ੍ਹਾਂ ਮੈਂ ਮਾਨਯਵਰ ਡਾਕਟਰ ਤ੍ਰਿਲੋਚਨ ਸਿੰਘ, ਐਮ. ਏ. ਪੀ. ਐਚ. ਡੀ. ਡਾਇਰੈਕਟਰ ਵਿਦਿਆ ਵਿਭਾਗ, ਪੰਜਾਬ ਦਾ ਵੀ ਰਿਣੀ ਹਾਂ ਜਿਨ੍ਹਾਂ ਦੇ ਲਗਾਤਾਰ ਉਤਸ਼ਾਹ ਸਦਕਾ ਮੈਂ ਪਾਠਕਾਂ ਅਗੇ ਇਹ ਕਿਤਾਬ ਰੱਖ ਸਕਿਆ ਹਾਂ।

ਗੌਰਮਿੰਟ ਕਾਲਜ,
ਲੁਧਿਆਣਾ।
੨੦ ਅਗਸਤ, ੧੯੫੪.

ਪਿਆਰ ਸਿੰਘ

# ੧

# ਫਾਰਸੀ ਤੇ ਪੰਜਾਬੀ ਦਾ ਸਰੋਤ

ਫਾਰਸੀ ਤੇ ਪੰਜਾਬੀ ਦਾ ਸੰਬੰਧ ਢੇਰ ਪੁਰਾਣਾ ਹੈ। ਭਾਖਾ-ਵਿਗਿਆਨੀਆਂ ਦੀ ਖੋਜ ਦੱਸਦੀ ਹੈ ਕਿ ਇਨ੍ਹਾਂ ਦੋਹਾਂ ਬੋਲੀਆਂ ਦਾ ਮੂਲ-ਸ੍ਰੋਤ ਇਕੋ ਹੈ। ਨ ਸਿਰਫ ਭਾਰਤੀ ਤੇ ਈਰਾਨੀ ਬੋਲੀਆਂ ਸਗੋਂ ਯੂਨਾਨੀ ਭਾਖਵਾਂ ਵੀ ਇੱਕ ਸਾਂਝੇ ਪਰਵਾਰ ਦੀਆਂ ਦੋਹਤਰੀਆਂ-ਪੋਤਰੀਆਂ ਹਨ। ਕੋਈ ਸਮਾਂ ਸੀ, ਸਾਡੇ ਈਰਾਨੀ ਤੇ ਯੂਰਪੀ ਕੌਮਾਂ ਦੇ ਵੱਡੇ ਵਡੇਰੇ ਇਕ ਥਾਂ ਵੱਸਦੇ ਸਨ। ਉਹ ਥਾਂ ਕਿਹੜੀ ਸੀ ? ਇਸ ਗਲ ਦਾ ਨਿਰਣਾ ਨਹੀਂ ਹੋ ਸਕਿਆ। ਵਿਦਵਾਨ ਖੋਜੀਆਂ ਨੇ ਕਈ ਥਾਂ ਮਿਥੇ ਹਨ। ਇੱਕ ਕੋਹ ਕਾਫ਼ ਜਾਂ ਹਿੰਦੂ ਕੁਸ਼ ਦਾ ਇਲਾਕਾ ਦੱਸਦਾ ਹੈ, ਦੂਜਾ ਉਤਰੀ ਧਰੂ ਪ੍ਰਾਂਤ, ਤੀਸਰਾ ਉਤਰ-ਪੱਛਮੀ ਯੂਰਪ ਜਾਂ ਫੇਰ ਆਰਮੀਨੀਆ। ਪ੍ਰੋਫੈਸਰ ਗਾਇਲਜ਼* ਅਸਟਰੀਆ ਤੇ ਹੰਗਰੀ ਨੂੰ ਆਰੀਆਂ ਦਾ ਆਦਿਮ ਅਸਥਾਨ ਮੰਨ ਉਨ੍ਹਾਂ ਨੂੰ ਉਥੋਂ ਸੱਭ ਪਾਸੇ ਖਿੰਡਾਉਂਦਾ ਹੈ। ਇਹ ਅਨੁਮਾਨ ਭਿੰਨ ਭਿੰਨ ਸਿਧਾਂਤਾਂ ਤੇ ਆਧਾਰਤ ਹਨ। ਕਿਸੇ ਨੇ ਆਪਣੇ ਸਿਧਾਂਤ ਦਾ ਮੂਲ ਭਾਖਾ-ਵਿਗਿਆਨ ਦੀ ਖੋਜ ਬਣਾਈ ਹੈ, ਕਿਸੇ ਮਨੁਖਾ-ਸਰੀਰਕ ਵਿਗਿਆਨ, ਕਿਸੇ ਭੂਗੋਲ ਤੇ ਕਿਸੇ ਨੇ ਭੂਤੱਤਵ-ਵਿਗਿਆਨ। ਹਰ ਇੱਕ ਪਾਸ ਆਪਣੀ ਰਾਇ ਲਈ ਦਲੀਲ ਹੈ, ਪਰ ਨਿਸਚਿਤ ਕੁਝ ਨਹੀਂ ਕਿਹਾ ਜਾ ਸਕਦਾ। ਅਸੀਂ ਇੰਨਾਂ ਹੀ ਕਹਿ ਸੱਕਦੇ ਹਾਂ ਕਿ ੨੫੦੦

---

* ਦੇਖੋ Linguistic Survey of India—Grierson Vol 1, Part (i)

ਪੂਰਵ-ਈਸਵੀ ਦੇ ਲਗ ਭਗ ਭਾਰਤੀ-ਯੂਰਪੀ ਆਰੀਆ ਮੀਡਾ ਦੇਸ਼ ਵਿੱਚ ਵੱਸਦੇ ਸਨ। ਇਹ ਦੇਸ਼ ਫ਼ਾਰਸ ਦੇ ਉਸ ਇਲਾਕੇ ਦੇ ਉੱਤਰ ਪੱਛਮ ਵਿੱਚ ਸੀ, ਜਿਸ ਨੂੰ ਇਤਿਹਾਸ ਵਿਚ ਮੀਡੀਆ ਦਾ ਨਾਂ ਦਿੱਤਾ ਜਾਂਦਾ ਹੈ।

ਇਹ ਮੀਡਾ ਲੋਕ ਇਕ 'ਸ਼ਤਮ' ਭਾਖਾ* ਬੋਲਦੇ ਸਨ ਜਿਹੜੀ ਕਿ ਪੁਰਾਤਨ ਵੈਦਿਕ ਨਾਲ ਮਿਲਦੀ ਹੈ। ਪੁਰਾਣੇ ਖੰਡਰਾਂ ਦੀ ਖੁਦਾਈ ਸਮੇਂ ਅਜਿਹੇ ਦੇਵਤਿਆਂ ਦੀਆਂ ਮੂਰਤੀਆਂ ਮਿਲੀਆਂ ਹਨ ਜੋ ਭਾਰਤ ਦੇਵਤਿਆਂ ਨਾਲ ਸਾਂਝ ਰਖਦੀਆਂ ਹਨ ਜਿਨ੍ਹਾਂ ਦੇਵਤਿਆਂ ਦਾ ਜ਼ਿਕਰ ਪਿਛੋਂ ਆਉਣ ਵਾਲੀ ਭਾਰਤੀ ਪੁਸਤਕਾਂ ਵਿਚ ਕਈ ਵਾਰ ਆਇਆ ਹੈ।

ਇਨ੍ਹਾਂ ਆਰੀਆਂ ਵਿਚੋਂ ਕੁੱਝ ਈਰਾਨ ਵਿੱਚ ਵੱਸ ਪਏ ਤੇ ਬਾਕੀਆਂ ਨੇ ਅਗਾਂਹ ਵੱਧਣਾ ਜਾਰੀ ਰਖਿਆ ਅਤੇ ਅੰਤ ਹਿੰਦੁਸਤਾਨ ਵਿੱਚ ਆ ਦਾਖਲ ਹੋਏ। ਆਰਯਾ ਲੋਕ ਜੋ ਭਾਰਤ ਵਿੱਚ ਪਹੁੰਚੇ, ਇੱਕ ਅਜੀਬ ਦਸ਼ੋਂ ਵਿੱਚ ਘਿਰ ਗਏ, ਪਰ ਉਨ੍ਹਾਂ ਆਪਣੀ ਬੋਲੀ ਦੇ ਅਸਲੀ ਰੂਪ ਨੂੰ ਬਹੁਤ ਹੱਦ ਤੱਕ ਕਾਇਮ ਰਖਿਆ, ਸ਼ਾਇਦ ਇਸ ਕਰਕੇ ਕਿ ਉਹ ਆਪਣੀ ਬੋਲੀ ਨੂੰ 'ਦੇਵ-ਭਾਖਾ' ਮੰਨ ਦਰਾਵੜੀ ਭਾਖਾਂ ਤੋਂ ਅੱਡ ਰਖਦੇ ਰਹੇ ਜਾਂ ਆਪਣੇ ਆਪ ਨੂੰ ਸਭਿਆਵਾਨ ਸਮਝ ਅਸਭਿਆ ਦਰਾਵੜਾਂ ਤੋਂ ਪਰਹੇਜ਼ ਕਰਦੇ ਰਹੇ। ਪਰ ਫ਼ਾਰਸ ਦੇ ਆਰੀਏ ਛੇਤੀ ਹੀ ਆਪਣੀ ਭਾਖਾ ਦੇ ਪੁਰਾਤਨ ਢੰਗ ਰੂਪ ਨੂੰ ਗਵਾ ਬੈਠੇ। ਕਾਰਨ ਇਹ ਕਿ ਇਥੇ ਆਰੀਆਂ ਦੀਆਂ ਹੋਰ ਹੋਰ ਕੌਮਾਂ ਆ ਕੇ ਉਨ੍ਹਾਂ ਨਾਲ ਮਿਲਦੀਆਂ ਰਹੀਆਂ।

ਵੈਦਕ ਕਾਲ ਸਮੇਂ ਕਾਬਲ ਤੋਂ ਲੈ ਕੇ ਸਤਲੁਜ ਤਕ ਸਾਰਾ ਦੇਸ 'ਸਪਤ ਸਿੰਧੂ' ਕਹਿਲਾਉਂਦਾ ਸੀ। ਇਸ ਸਾਰੇ ਇਲਾਕੇ ਵਿੱਚ ਵੱਸੇ ਹੋਏ ਆਰੀਆਂ ਦੀ ਭਾਸ਼ਾ ਸੰਸਕ੍ਰਿਤ (ਵੈਦਕ ਕਾਲ ਦੀ) ਸੀ। ਇਸ ਸਮੇਂ ਈਰਾਨ ਦੀ ਪੁਰਾਣੀ ਭਾਸ਼ਾ (ਅਵਸਤਾ ਤੋਂ ਪਹਿਲੇ ਦੀ ਭਾਸ਼ਾ) ਸੰਸਕ੍ਰਿਤ ਨਾਲ ਬਹੁਤ

---

* ਆਰੀਆ ਲੋਕਾਂ ਦੀ ਸ਼ੁਰੂ ਵਿੱਚ ਦੋ ਵਡੀਆਂ ਸ਼ਾਖਾਂ ਬਣੀਆਂ : ਇਕ 'ਸ਼ਤਮ' ਆਰੀਆਂ ਦੀ ਤੇ ਦੂਜੀ ਕੈਂਟਮ ਆਰੀਆਂ ਦੀ। 'ਸ਼ਤਮ' ਤੇ 'ਕੈਂਟਮ' ਦੋਹਾਂ ਸ਼ਬਦਾਂ ਦੇ ਅਰਥ 'ਸੌ' (੧੦੦) ਦੇ ਹਨ ਤੇ ਕਿਸੇ ਇਕੋ ਸ਼ਬਦ ਤੋਂ ਵਿਗਸਤ ਹੋਏ ਭਾਸਦੇ ਹਨ, ਫ਼ਰਕ ਕੇਵਲ ਉਚਾਰਨ ਦਾ ਪੈਂਦਾ ਗਿਆ ਹੈ।

ਮਿਲਦੀ ਸੀ। ਰਾਮਾਇਣ ਦੇ ਜ਼ਮਾਨੇ ਤਕ ਦੋਹਾਂ ਬੋਲੀਆਂ ਦੀ ਸਮਾਨਤਾ ਬਹੁਤ ਹੱਦ ਤੱਕ ਕਾਇਮ ਰਹੀ ਲਗਦੀ ਹੈ।

ਇਸ ਕਾਲ ਤਕ ਆਰੀਆਂ ਦੀਆਂ ਇਨ੍ਹਾਂ ਦੋਹਾਂ ਆਬਾਦੀਆਂ ਦਾ ਆਪਸ ਵਿੱਚ ਚੋਖਾ ਮੇਲ ਮਿਲਾਪ ਹੋਣ ਦੀ ਸੂਚਨਾ ਮਿਲਦੀ ਹੈ। ਵਿਦਵਾਨਾਂ* ਦਾ ਖਿਆਲ ਹੈ ਕਿ ਸ੍ਰੀ ਰਾਮਚੰਦਰ ਦੀ ਮਤ੍ਰੇਈ ਮਾਂ, ਕੈਕਈ ਦੇ ਪੇਕੇ ਈਰਾਨ ਵਿਚ ਇਸਫਹਾਨ ਦੇ ਨੇੜੇ ਤੇੜੇ ਸਨ। 'ਕੇਕਈ' ਨਾਂ ਦੀ ਨੁਹਾਰ ਪੁਰਾਣੇ ਫ਼ਾਰਸੀ ਨਾਵਾਂ ਨਾਲ ਸਪਸ਼ਟ ਭਾਂਤ ਮਿਲਦੀ ਹੈ। ਪੁਰਾਣੇ ਈਰਾਨ ਦੇ ਪਰਸਿਧ ਬਾਦਸ਼ਾਹ 'ਕੈ ਖੁਸਰੋ', 'ਕੈਕਬਾਦ', 'ਕੈਕਾਊਸ' ਆਦਿ ਹੋਏ ਹਨ। ਇਸੇ ਤਰਾਂ ਧ੍ਰਿਤਰਾਸ਼ਟਰ ਦੀ ਇਸਤ੍ਰੀ 'ਗੰਧਾਰੀ' ਦਾ ਨਾਂ ਵੀ ਸ਼ਾਇਦ ਉਸ ਦੇ ਕੰਧਾਰ ਦੇਸ ਦੀ ਹੋਣ ਦੇ ਕਾਰਣ ਹੋਵੇ!

ਇਸੇ ਅੰਤ੍ਰੀਵ ਸਮੇਂ ਵਿੱਚ ਈਰਾਨੀਆਂ ਦੀ ਪੁਰਾਤਨ ਮਜ਼ਬੀ ਕਿਤਾਬ 'ਅਵਸਤਾ' ਰਚੀ ਗਈ। ਅਵਸਤਾ ਪਾਰਸੀਆਂ ਦੀ ਧਾਰਮਕ ਪੁਸਤਕ ਹੈ। ਇੱਸ ਦੀਆਂ ਸ਼ੁਰੂ ਵਿੱਚ ੨੧ ਪੋਥੀਆਂ ਸਨ — ਚਮੜੇ ਤੇ ਸੋਨੇ ਦੀ ਕਾਨੀ ਨਾਲ ਲਿਖੀਆਂ ਹੋਈਆਂ! ਪਰ ਸਿਕੰਦਰ ਦੇ ਹੱਲੇ ਵੇਲੇ ਇੱਸ ਦਾ ਬਹੁਤ ਸਾਰਾ ਹਿੱਸਾ ਨਸ਼ਟ ਹੋ ਗਿਆ। ਇਸ ਵਕਤ ਇਸ ਦੀ ਇਕ ਪੋਥੀ ਦਾ ਕੁੱਝ ਹਿੱਸਾ ਮਿਲਦਾ ਹੈ। ਇਸ ਅੰਦਰ ਵਰਤੀ ਗਈ ਭਾਸ਼ਾ ਨੂੰ ਪੋਥੀ ਦੇ ਨਾਂ ਦੇ ਆਧਾਰ ਤੇ 'ਅਵਸਤਾ' ਹੀ ਕਹਿ ਦਿੰਦੇ ਹਨ।

'ਅਵਸਤਾ' ਤੇ 'ਸੰਸਕ੍ਰਿਤ' ਵਿੱਚ ਤੁਲਣਾਤਮਿਕ ਅਧਿਐਨ ਤੋਂ ਅਸਚਰਜ ਸਮਾਨਤਾ ਦਾ ਪਤਾ ਚਲਦਾ ਹੈ। ਦੋਹਾਂ ਦੀ ਬੋਲੀ, ਸ਼ਬਦ-ਭੰਡਾਰ ਤੇ ਵਾਕ-ਪਰਬੰਧ ਇਨਾ ਨੇੜੇ ਹੈ ਕਿ ਪਾਠਕ ਵੇਖ ਕੇ ਹੈਰਾਨ ਰਹਿ ਜਾਂਦਾ ਹੈ। ਅਸੀਂ ਉਦਾਹਰਣ ਵਜੋਂ ਅਵਸਤਾ ਦੇ ਯਸਨਾ ੯ † ਦਾ ਪਹਿਲਾ ਬੰਦ ਲੈਂਦੇ ਹਾਂ।

---

* ਵੇਖੋ Riddle of Rammayne by Wadia.

† Elements of the Science of Language

I. J. S. Tarayorewula.

### ਅਵਸਤਾ:–

ਹਾਵਾਨੀਮ ਆ ਰਤੁਮ ਆ,
ਹਉਮੋ ਉਪਈਤ ਜ਼ਰਥੁਸਤ੍ਰਮ;
ਆਤ੍ਰਿਮ ਪੈਰਿ-ਯੋਜ਼-ਦਥੰਤਮ,
ਗਾਥਾਸਚ ਸ੍ਰਾਵਯੰਤਮ ॥
ਆ-ਦਿਮ ਪਰਸਤ (ਜ਼ਰਥੁਸਤ੍ਰੋ) : ਕੋ ਨਰੇ ਅਹਿ
ਯਿਮ ਅਜ਼ਮ ਵੀਸਪਹੇ ਅੰਘੇਉਸ
ਅਸ਼ਵਤੋ ਸਰੇਸ਼ਤਮ ਦਾਦਰਸ
ਇਸ ਦਾ ਸੰਸਕ੍ਰਿਤ ਵਿਚ ਉਲਥਾ* ਇਸ ਤਰ੍ਹਾਂ ਹੋਵੇਗਾ:—

### ਸੰਸਕ੍ਰਿਤ ਵਿਚ ਉਲਥਾ–

सवनिम् आ ऋतुम् आ
सोमा उपैत् जरथुष्ट्रम् ।
अत्रिम् परि-योस्-दधन्तम्
गाथाश्च [अपि] श्रावयन्तम् ॥
आ तम् पृच्छत् (जरथुष्ट्र : ) को नर् असि
यम् अहम् विश्वस्य असो : ।
अस्थिवत : श्रेष्ठम् ददर्श ॥

### ਪੰਜਾਬੀ ਵਿਚ ਉਲਥਾ:–

ਸਵਨਿਮ ਆ ਰਿਤੁਮ ਆ
ਸੋਮੋ ਉਪੈਤ ਜ਼ਰਥੁਸ਼ਟ੍ਰਮ।
ਅਤ੍ਰਿਮ ਪਰਿ-ਯੋਸ-ਦਧੰਤਮ

† "A Sanskrit Version of Yasna IX, in Sir Asutosh Mukerjee Silver Jubilee Volume (Oriental)

ਗਾਥਾਸਚ [ਅਪਿ] ਸ੍ਰਾਵਯੰਤਮ ॥
ਆ ਤਮ ਪ੍ਰਿਚਛਤ (ਜ਼ਰਥੁਸ਼ਟ੍ਰ:) ਕੋ ਨਰ ਅਸਿ
ਯਮ ਅਹਮ ਵਿਸ਼੍ਵਸਯ ਅਸੋ: ।
ਅਸਥਿਵਤ; ਸ਼੍ਰੇਸ਼ਠਮ ਦਦਰਸ਼ ॥

## ਪੰਜਾਬੀ ਵਿਚ ਉਲਥਾ:-

"ਪ੍ਰਾਤਾ ਕਾਲ ਹਉਮਾ ਜ਼ਰਤੁਸ਼ਤ ਪਾਸ ਆਇਆ ਜੋ ਅਗਨੀ ਕੁੰਡ ਦੁਆਲੇ ਸਫਾਈ ਕਰ ਰਿਹਾ ਸੀ ਤੇ ਭਜਨ ਗਾ ਰਿਹਾ ਸੀ ਉਸ ਨੂੰ ਜ਼ਰਤੁਸ਼ਤ ਨੇ ਪੁਛਿਆ-"ਤੂੰ ਕੌਣ ਹੈਂ, ਜਿਸ ਨੂੰ ਕਿ ਮੈਂ ਸਭ ਭੌਤਕ ਜੀਵ-ਜੰਤਾਂ ਤੋਂ ਸ਼੍ਰੇਸ਼ਠ ਵੇਖਦਾ ਹਾਂ"

ਇਸ ਦਾ ਤੁਲਨਾਤਮਿਕ ਅਧਿਐਨ ਸਪਸ਼ਟ ਕਰ ਦੇਵੇਗਾ ਕਿ ਮੰਤ੍ਰੀਆਂ ਵਿਚ ਕਿਤੇ ਸ਼ਬਦਾਂ ਤੋਂ ਛੁਟ ਬਾਕੀ ਸਾਰੇ ਪ੍ਰਸਪਰ ਮਿਲਦੇ ਹਨ। ਵਾਕ ਪਰਬੰਧ, ਅਰਥ ਤੇ ਧੁਨੀ ਉਚਾਰਨ ਵੀ ਦੋਹਾਂ ਬੋਲੀਆਂ ਦਾ ਇਕੋ ਜਿਹਾ ਹੈ।

ਅਵਸਤਾ ਤੋਂ ਪਿਛੋਂ ਫਾਰਸੀ ਭਾਖਾ ਦਾ ਰੂਪ ਇਕ ਸ਼ਿਲਾ-ਲੇਖ ਤੋਂ ਮਿਲਦਾ ਹੈ ਇਹ ਹਖਾਮਨਸ਼ੀ ਬਾਦਸ਼ਾਹ ਦਾਰਾ ਨੇ ਖੁਦਵਾਇਆ ਸੀ ਤੇ ਨਕਸ਼ ਰੁਸਤਮ ਦੇ ਨਾਂ ਨਾਲ ਪਰਸਿਧ ਹੈ। ਇਸ ਦੀ ਬੋਲੀ ਨੂੰ ਪੁਰਾਤਨ-ਫਾਰਸੀ ਕਹਿੰਦੇ ਹਨ:—

## ਪੁਰਾਤਨ ਫਾਰਸੀ*.-

ਬਗ ਵਜ਼ਰਕ ਔਰਮਜ਼ਦ, ਹਿਯ ਇਮਾਮ ਭੂਮਿਮ ਅਦਾ, ਹਯ ਅਵਮ ਅਸਮਾਨਮ ਅਦਾ, ਹਯ ਮਰਤਯਮ ਅਦਾ, ਹਯ ਸ਼ਯਤੀਮ ਅਦਾ ਮਰਤਿਯਹਯਾ, ਹਯ ਦਾਰਯਵੌਸ਼ ਕਸ਼ਾਯਥਯਮ ਅਕਨੌਸ, ਐਵਮ ਪਰੂਵਨਾਮ ਫਰਮਾਤ੍ਰਮ ........

*ਫੁਕਵੀਂ ਧੁਨੀਆਂ ਦੇ ਨ ਹੋਣ ਦੇ ਕਾਰਨ ਅਸੀਂ ਸਾਰਾ ਸ਼ਿਲਾ-ਲੇਖ ਨਹੀਂ ਦੇ ਸਕੇ। ਨਮੂਨੇ ਮਾਤਰ ਕੁਝ ਦਿਤਾ ਹੈ। ਉਂਜ ਪੰਜਾਬੀ ਉਲਥਾ ਸਾਰਾ ਦੇ ਦਿਤਾ ਹੈ। ਵੇਖੋ ਅਗੇ।

## ਸੰਸਕ੍ਰਿਤ ਵਿਚ ਉਲਥਾ :

भगः बुजुर्गः[1] अहुरमज्दः, यः इमाम् भूमिम् अधात्[2], यः अश्म् अश्मानम्[3], अधात्, यः मर्त्यम् अधात्, यः शादिम्[4] अधात्, मर्त्यस्य यः धारयद्वसुम् क्षयन्तम् अकृणोत्, एकम् पुरूणाम् क्षयन्तम्, एकम् पुरूणाम् प्रमातरम् ।

अहम् धारयद्वसुः क्षयान् बुजुर्गः, क्षयान् क्षयताम्, क्षयान् दस्यूनाम् विश्वजनानाम्, क्षयान् अस्याः भूम्याः दूरे अपि, वीस्तास्पस्य पुत्रः, हखाम निशीयः, पार्सः पार्सस्य पुत्रः, आर्यः आर्यचित्रः ।

## ਪੰਜਾਬੀ ਅੱਖਰਾਂ ਵਿੱਚ:—

ਭਗਹ ਬੁਜ਼ੁਰਗ ਅਹੁਰਮਜ਼ਦਹ, ਯਹ ਇਮਾਮ ਭੂਮਿ ਅਧਾਤ, ਯਹ ਅਵਮ ਅਸ਼ਮਾਨਮ ਅਧਾਤ, ਯਹ ਮਰਤਯਮ ਅਧਾਤ, ਯਹ ਸ਼ਾਦਿਮ ਅਧਾਤ ਮਰਤਯਮ, ਯਹ ਧਾਰਯਦਸੁਮ ਕਸ਼ਯੰਤਮ ਅਕ੍ਰਿਣੋਤ ਏਕਮ ਪੁਰੂਨਾਮ ਕਸ਼ਯੰਤਮ, ਏਕਮ ਪੁਰੂਨਾਮ ਫਰਾਮਾਤਮ ... ... ... ...

## ਪੰਜਾਬੀ ਉਲਥਾ :—

ਅਹੁਰਾਮਜ਼ਦਾ ਇੱਕ ਵੱਡਾ ਭਗਵਾਨ (ਹੈ) ਜਿਸ ਨੇ ਇਹ ਭੂਮੀ ਬਣਾਈ, ਜਿਸ ਨੇ ਔਹ ਅਸਮਾਨ ਬਣਾਇਆ, ਜਿਸ ਨੇ ਮਨੁਖ ਬਣਾਇਆ;

---

੧. ਇਸੇ ਸ਼ਬਦ ਤੋਂ ਫਾਰਸੀ ਸ਼ਬਦ ਬਜ਼ੁਰਗ ਨਿਕਲਿਆ ਹੈ

੨. ਸ਼ਿਲਾ ਲਖ ਦੀ ਲਿਪੀ 'ਫਾਨਾ' ਹੋਣ ਦੇ ਕਾਰਨ, ਉਥੇ 'ਤ' ਲਿਖ ਜਾਂਦਾ ਹੈ। ਉਂਜ ਫਾਰਸੀ 'ਅਦਾ' ਤੇ ਸੰਸਕ੍ਰਿਤ ਅਧਾਤ ਇਕੋ ਰੂਪ ਹਨ।

੩ ਇਥੋਂ ਹੀ ਦੇਸੀ ਭਾਸ਼ਾਵਾਂ ਵਿਚ ਅਸਮਾਨ ਪਰਚਲਤ ਹੋਇਆ ਲਗਦਾ ਹੈ।

੪ ਫਾਰਸੀ ਸ਼ਬਦ ਹੈ। ਸੰਸਕ੍ਰਿਤ ਵਿਚ ਨਹੀਂ। ਪੰਜਾਬੀ ਵਿੱਚ ਅਸੀਂ ਵਰਤਦੇ ਹਾਂ।

ਜਿਸ ਨੇ ਮਨੁਖ ਲਈ ਖੁਸ਼ੀ (ਸ਼ਾਦੀ) ਬਣਾਈ, ਜਿਸ ਨੇ ਦਾਰਾ ਨੂੰ ਪਾਤਸ਼ਾਹ ਬਣਾਇਆ – ਇਕ ਪਾਤਸ਼ਾਹ ਬਹੁਤਿਆਂ ਦਾ, ਇਕ ਮਾਲਕ ਬਹੁਤਿਆਂ ਦਾ।

ਮੈਂ (ਹਾਂ) ਵਡਾ ਪਾਤਸ਼ਾਹ—ਬਾਦਸ਼ਾਹਾਂ ਦਾ ਬਾਦਸ਼ਾਹ, ਕਈ ਦੇਸਾਂ ਦੇ ਅਨੇਕ ਭਾਂਤ ਦੇ ਲੋਕਾਂ ਦਾ ਬਾਦਸ਼ਾਹ, ਹਖਾਮਨਸ਼ੀ ਬਾਦਸ਼ਾਹ ਵਿਸ਼ਤਾਸਪ ਦਾ ਪੁਤਰ, ਇਕ ਈਰਾਨੀ ਦਾ ਪੁਤਰ, ਇਕ ਆਰੀਆ ਵੰਸ਼ ਦਾ!

ਸਾਡਾ ਮਤਲਬ ਇਸ ਟਾਕਰੇ ਤੋਂ ਪਾਠਕ ਨੂੰ ਇਹ ਦ੍ਰਿੜ ਕਰਵਾਣਾ ਹੈ ਕਿ ਈਰਾਨੀ ਤੇ ਭਾਰਤੀ ਬੋਲੀਆਂ ਨਿਸਚੇ ਹੀ ਇਕ ਸਰੋਤ ਤੋਂ ਹਨ ਅਤੇ ਇਨ੍ਹਾਂ ਦੇ ਨਿਖੇੜਨ ਦਾ ਸਮਾਂ ਵੀ ਬਹੁਤ ਪੁਰਾਣਾ ਨਹੀਂ।

ਦਾਰਾ ਇਕ ਇਤਿਹਾਸਕ ਵਿਅਕਤੀ ਹੋਇਆ ਹੈ, ਜਿਸ ਦਾ ਸਮਾਂ ਇਤਿਹਾਸਕਾਰ ੫੨੨ ਤੋਂ ੪੮੬ ਪੂਰਵ ਈਸਵੀ ਮਿਥਦੇ ਹਨ। ਇਹ ਇਕ ਬੜਾ ਪ੍ਰਬਲ ਸਮਰਾਟ ਹੋਇਆ ਹੈ। ਇਸ ਦਾ ਰਾਜ ਇਕ ਪਾਸੇ ਸਿੰਧ ਤੋਂ ਲੈ ਕੇ ਥਰੇਸ, ਮਕਦੂਨੀਆਂ ਤਕ, ਦੂਜੇ ਪਾਸੇ ਅਰਾਰਤ ਪਰਬਤ ਤੋਂ ਲੈ ਕੇ ਫਾਰਸ ਦੀ ਖਾੜੀ ਤਕ ਫੈਲਿਆ ਹੋਇਆ ਸੀ। ਇਸ ਵਿਚ ਫਲਸਤੀਨ, ਸ਼ਾਮ, ਸੀਰੀਆ, ਅਰਬ, ਮਿਸਰ, ਆਦਿ ਕਈ ਦਸ ਸ਼ਾਮਲ ਸਨ। ਇਹ ਰਾਜ ਕਈ ਸਟਰੇਪੀਜ਼ (ਸੂਬਿਆਂ ਵਿਚ) ਵੰਡਿਆ ਹੋਇਆ ਸੀ। ਪੰਜਾਬ ਆਪ ਇਨ੍ਹਾਂ ਸੂਬਿਆਂ ਵਿਚੋਂ ਇਕ ਸੀ। ਅਰਤਖਸ਼ਰ (Xer Xes–485–466 BC) ਦੇ ਸਮੇਂ ਜ਼ਰਤੁਸ਼ਤੀ ਮੱਤ ਦਾ ਪਰਚਾਰ ਪੰਜਾਬ ਵਿਚ ਬਹੁਤ ਹੋਇਆ ਲਗਦਾ ਹੈ। ਟੈਕਸਲਾ ਵਿਚ ਇਕ ਜ਼ਰਤੁਸ਼ਤੀ ਮੰਦਰ ਦੇ ਖੰਡਰ ਇਸ ਗਲ ਦੀ ਸਾਖੀ ਭਰਦੇ ਹਨ।

ਆਪਸ ਦੇ ਮੇਲ ਜੋਲ ਨਾਲ ਦੋਹਾਂ ਦੇਸਾਂ ਦੀਆਂ ਬੋਲੀਆਂ ਤੇ ਲੋਕ-ਬਿਰਤੀਆਂ ਨੇ ਇਕ ਦੂਜੇ ਉਤੇ ਜ਼ਰੂਰ ਅਸਰ ਪਾਇਆ ਹੋਣਾ ਹੈ, ਪਰ ਉਸ ਸਮੇਂ ਦਾ ਸਾਹਿਤ ਸਾਡੇ ਤਕ ਨਹੀਂ ਅਪੜਿਆ। ਮਹਾਂ ਬਲੀ ਸਿਕੰਦਰ ਦੀ ਚੜ੍ਹਾਈ ਸਮੇਂ ਨਸ਼ਟ ਹੋ ਗਿਆ ਲਗਦਾ ਹੈ।

ਸਾਸਾਨੀ ਖਾਨਦਾਨ (੨੨੬—੬੫੨ ਈਸਵੀ) ਦੇ ਵੇਲੇ ਫੇਰ ਈਰਾਨੀ

ਸਾਮਰਾਜ ਆਪਣੇ ਸਿਖਰ ਤੇ ਪੁਜਾ ਤੇ ਇਕ ਵਾਰ ਫੇਰ ਹਖਾਮਨਸ਼ੀ ਖਾਨਦਾਨ ਦੀ ਯਾਦ ਤਾਜ਼ਾ ਹੋ ਗਈ।

ਸਾਸਾਨੀ ਬਾਦਸ਼ਾਹ ਵਿਦਿਆ ਤੇ ਹੁਨਰ ਦੇ ਬੜੇ ਉਪਾਸ਼ਕ ਸਨ। ਨੌਸ਼ੀਰਵਾਨ ਦੇ ਦਰਬਾਰ ਵਿਚ ਕਈ ਯੂਨਾਨੀ ਸਿਆਣੇ ਆ ਵਸੇ ਸਨ, ਜਿਸ ਕਾਰਨ ਇਲਮ, ਹੁਨਰ ਦੀ ਬਹੁਤ ਉਨਤੀ ਹੋਈ।

ਭਾਰਤੀ ਵਿਦਵਾਨਾਂ ਦੀ ਅਦੁਤੀ ਰਚਨਾ 'ਹਿਤੁਪਦੇਸ਼' ਜਾਂ 'ਪੰਜ-ਤੰਤਰ' ਇਸੇ ਸਮੇਂ ਈਰਾਨ ਵਿਚ ਪੁਜੀ। ਇਸ ਦੇ ਪੁਜਣ ਦੀ ਕਹਾਣੀ ਫਿਰਦੌਸੀ ਨੇ ਡਾਢੇ ਨਾਟਕੀ ਢੰਗ ਨਾਲ ਲਿਖੀ ਹੈ। ਫਿਰਦੌਸੀ ਲਿਖਦਾ ਹੈ‡ :-

"ਇਕ ਦਿਨ ਨੌਸ਼ੇਰਵਾਂ ਦੇ ਪਾਸ ਈਰਾਨ ਦਾ ਇਕ ਸਿਆਣਾ ਹਕੀਮ 'ਬਰਿਜ਼ਵੀ' ਆਇਆ ਤੇ ਕਹਿਣ ਲਗਾ—ਅੱਜ ਮੈਂ ਹਿੰਦੀਆਂ ਦੀ ਇਕ ਕਿਤਾਬ ਦੇਖ ਰਿਹਾ ਸਾਂ। ਇਕ ਜਗ੍ਹਾ ਮੈਂ ਲਿਖਿਆ ਦੇਖਿਆ ਕਿ ਹਿੰਦੁਸਤਾਨ ਦੇ ਪਹਾੜਾਂ ਵਿਚ ਇਕ ਬੂਟੀ ਹੁੰਦੀ ਹੈ ਜੋ ਜੋਤ ਵਾਂਗੂ ਜੱਗਦੀ ਹੈ। ਉਸ ਨੂੰ ਜਦੋਂ ਕੋਈ ਸਿਆਣਾ ਇਕੱਠਾ ਕਰਦਾ ਹੈ ਤੇ ਮੁਰਦੇ ਤੇ ਧੂੜਦਾ ਹੈ ਤਾਂ ਬੇਸ਼ਕ ਉਸੇ ਵੇਲੇ ਉਹ ਜੀ ਉਠਦਾ ਹੈ—ਐ ਬਾਦਸ਼ਾਹ! ਤੂੰ ਮੈਨੂੰ ਆਗਿਆ ਦੇ ਕਿ ਮੈਂ ਹਿੰਦੁਸਤਾਨ ਜਾਵਾਂ ਤੇ ਉਥੋਂ ਇਹ ਅਜੀਬ ਬੂਟੀ ਲਿਆਵਾਂ,"

"ਬਾਦਸ਼ਾਹ ਨੇ ਖਜ਼ਾਨਿਆਂ ਦੇ ਦਰਵਾਜ਼ੇ ਖੋਲ੍ਹ ਦਿਤੇ ਤੇ ਬਰਿਜ਼ਵੀ ਨੂੰ ਬਹੁਤ ਸਾਰੇ ਵਡ-ਮੁਲੇ ਤੁਹਫੇ ਦੇ ਕੇ ਕਨੌਜ ਦੇ ਰਾਜੇ ਪਾਸ ਭੇਜਿਆ। ਰਾਜੇ ਨੇ ਉਸ ਦਾ ਯੋਗ ਸਵਾਗਤ ਕੀਤਾ ਤੇ ਉਸ ਦੀ ਮਦਦ ਲਈ ਬ੍ਰਾਹਮਨ ਤੇ ਵੈਦ ਦਿਤੇ। ਉਨ੍ਹਾਂ ਨਾਲ ਮਿਲ ਕੇ ਬਰਿਜ਼ਵੀ ਨੇ ਸਭ ਪਹਾੜਾਂ ਦੀ ਮਿਟੀ ਛਾਣੀ, ਪਰ ਬੂਟੀ ਦਾ ਕੋਈ ਥਹੁ ਪਤਾ ਨਾ ਮਿਲਿਆ। ਹੁਣ ਬਰਿਜ਼ਵੀ ਬਹੁਤ ਛਿੱਥਾ ਪਿਆ ਤੇ ਕਿਤਾਬ ਵਿਚ ਬੂਟੀ ਬਾਰੇ ਇੰਜ ਲਿਖਣ ਵਾਲੇ ਨੂੰ ਕੋਸਣ ਲਗਾ। ਫਿਰ ਉਸ ਆਪਣੇ ਹਿੰਦੀ ਸਾਥੀਆਂ ਨੂੰ ਕਿਹਾ—'ਐ ਮਿਤਰੋ।

‡ਵੇਖੋ 'ਸ਼ਾਹਨਾਮਾ'—ਚੌਥੀ ਪੋਥੀ

ਕੀ ਤੁਹਾਥੋਂ ਵੀ ਸਿਆਣਾ ਕੋਈ ਹੋਰ ਹੈ ? ਜੇ ਹੈ ਤਾਂ ਖੇਚਲ ਕਰ ਕੇ ਮੈਨੂੰ ਉਸ ਪਾਸ ਲੈ ਚਲੋ।'

ਉਨ੍ਹਾਂ ਉੱਤਰ ਦਿਤਾ—'ਹਾਂ ! ਇਕ ਹੋਰ ਸਾਥੋਂ ਵੀ ਸਿਆਣਾ ਰਿਖੀ ਹੈ। ਸ਼ਾਇਦ ਉਹ ਸਾਡੀ ਮਦਦ ਕਰ ਸਕੇ।'

ਉਹ ਬਰਿਜ਼ਵੀ ਨੂੰ ਉਸ ਪਾਸ ਲੈ ਗਏ। ਰਿਖੀ ਨੇ ਸਾਰੀ ਗਲ ਸੁਣੀ ਤੇ ਉੱਤਰ ਦਿਤਾ'—ਮੈਂ ਵੀ ਇਹ ਲਿਖਤ ਪੜ੍ਹੀ ਸੀ ਤੇ ਇਸ ਜਤਨ ਵਿਚ ਲੱਗ ਉਠਿਆ ਸਾਂ। ਅਖੀਰ ਕਠਨ ਮਿਹਨਤ ਪਿਛੋਂ ਭੇਦ ਖੁਲ੍ਹਿਆ ਕਿ ਮੁਰਦੇ ਜਿਊਂਦੇ ਕਰਨ ਦੀ ਗਲ, ਕਥਨ ਦਾ ਭੇਦ-ਭਰਿਆ ਢੰਗ ਹੈ, ਇਸ ਤੋਂ ਵਧ ਹੋਰ ਕੁਝ ਨਹੀਂ। ਬੂਟੀ ਤੋਂ ਮੁਰਾਦ 'ਕਲੈਲਾ ਦਿਮਨਾ' (ਹਿਤੁਪਦੇਸ਼) ਨਾਂ ਦੀ ਕਿਤਾਬ ਹੈ। ਇਹ ਕਿਤਾਬ ਬੇਸ਼ਕ ਮੁਰਦਿਆਂ ਨੂੰ ਜਿਊਂਦਾ ਕਰਨ ਵਾਲੀ ਹੈ। ਅਕਲ ਤੋਂ ਸਖਣਾ ਸਰੀਰ ਬੇਸ਼ਕ ਮੁਰਦਾ ਹੈ, ਅਤੇ ਇਹ ਕਿਤਾਬ ਅਕਲ ਪਰਦਾਨ ਕਰਨ ਵਾਲ ਬੂਟੀ। ਇਸ ਬੂਟੀ ਸਦਕਾ ਬੇਅਕਲ, ਅਕਲ-ਵਾਲਾ ਬਣ ਜਾਂਦਾ ਹੈ। ਜਿਸ ਇਹ ਬੂਟੀ ਮੁਰਦਾ ਰੂਹਾਂ ਨੂੰ ਜਿਊਂਦੇ ਕਰਨ ਦੀ ਸਮਰਥਾ ਰਖਦੀ ਹੈ।

ਬਰਿਜ਼ਵੀ ਇਹ ਸੁਣ ਕੇ ਬੜਾ ਖੁਸ਼ ਹੋਇਆ ਤੇ ਰਾਜੇ ਪਾਸ ਪਹੁੰਚਾ ਤੇ ਕਿਹਾ-'ਹੇ ਰਾਜਾ ! ਮੈਂ ਸੁਣਿਆ ਹੈ ਕਿ ਇਕ ਅਮੋਲਕ ਪੁਸਤਕ ਤੇਰੇ ਖ਼ਜ਼ਾਨੇ ਵਿਚ ਰਖੀ ਹੋਈ ਹੈ, ਰਮਜ਼ ਵਿਚ ਉਸ ਬੂਟੀ ਤੋਂ ਮੁਰਾਦ ਇਹ ਕਿਤਾਬ ਹੈ, ਤੇ ਬਸ ਹੋਰ ਕੁਝ ਨਹੀਂ।'

ਰਾਜੇ ਨੇ ਪੁਸਤਕ ਮੰਗਵਾਈ ਤੇ ਕਿਹਾ—'ਇਹ ਲੈ ਕਿਤਾਬ ! ਇਸ ਨੂੰ ਪੜ੍ਹ, ਜਿੰਨੀ ਵਾਰੀ ਚਾਹੇਂ, ਉੱਨੀ ਵਾਰੀ, ਪਰ ਨਕਲ ਨਹੀਂ ਕਰਨੀ ਤੇ ਨਾ ਹੀ ਇਥੋਂ ਬਾਹਰ ਲਿਜਾਣੀ ਹੈ !' ਬਰਿਜ਼ਵੀ ਨੇ ਕਿਹਾ—'ਮੈਨੂੰ ਇਸ ਤੋਂ ਵਧ ਹੋਰ ਕੁਝ ਨਹੀਂ ਚਾਹੀਦਾ।'

ਹੁਣ ਬਰਿਜ਼ਵੀ ਹਰ ਰੋਜ਼ ਦੋਭਾਸ਼ੀਏ ਦੀ ਸਹਾਇਤਾ ਨਾਲ ਇਕ ਜਾਂ ਦੋ ਪਤਰੇ ਪੜ੍ਹਦਾ, ਉਸ ਨੂੰ ਚੰਗੀ ਤਰ੍ਹਾਂ ਯਾਦ ਕਰ ਲੈਂਦਾ ਤੇ ਘਰ ਆ ਕੇ ਆਪਣੀ ਜ਼ੁਬਾਨ ਵਿਚ ਲਿਖ ਲੈਂਦਾ। ਇਸ ਤਰ੍ਹਾਂ ਇਹ ਅਮੋਲਕ ਰਚਨਾ

ਨੌਸ਼ੇਰਵਾਂ ਪਾਸ ਪਹੁੰਚੀ ਤੇ ਉਸ ਨੇ ਪਰਸੰਨ ਹੋ ਕੇ ਆਖਿਆ—'ਐ ਭਦਰ ਪੁਰਸ਼ ! ਕਲੈਲਾ ਨੇ ਸਚ-ਮੁਚ ਹੀ ਮੇਰੀ ਮੁਰਦਾ ਰੂਹ ਨੂੰ ਜ਼ਿੰਦਾ ਕਰ ਦਿਤਾ ਹੈ।'

ਇਸ ਰਵਾਇਤ ਤੋਂ ਸਪਸ਼ਟ ਹੈ ਕਿ ਭਾਰਤ ਤੇ ਈਰਾਨ ਵਿਚ ਵਿਚਾਰ ਵਟਾਂਦਰਾ ਚਿਰਕਾਲੀਨ ਹੈ । ਪਰ ਉਸ ਸਮੇਂ ਅਸਾਂ ਕੀ ਦਿਤਾ ਤੇ ਈਰਾਨ ਨੇ ਅਗੋਂ ਕੀ ਮੋੜਿਆ, ਇਹ ਬੁਝਣਾ ਅਸੰਭਵ ਹੈ। ਮੁਸਲਮਾਨਾਂ ਵਿਜੈ (੬੫੧ ਈ:) ਸਮੇਂ ਈਰਾਨ ਦਾ ਸਾਰਾ ਸਾਹਿਤ ਇਕ ਵਾਰ ਫੇਰ ਨਸ਼ਟ ਹੋ ਗਿਆ। ਜੋ ਕੁਝ ਬਚਿਆ ਤਾਂ ਉਹ, ਜੋ ਉਥੋਂ ਭਜ ਕੇ ਆਉਣ ਵਾਲੇ ਪਾਰਸੀ ਆਪਣੇ ਨਾਲ ਹਿੰਦੁਸਤਾਨ ਲੈ ਆਏ । ਇਹ ਬਚਾ ਕੇ ਲਿਆਂਦਾ ਹੋਇਆ ਸਾਹਿਤ ਧਾਰਮਕ ਵੰਨਗੀ ਦਾ, ਤੇ 'ਪਹਿਲਵੀ' ਭਾਖਾ ਵਿਚ ਹੈ। ਪਹਿਲੀ ਸਾਡੇ ਪੜ੍ਹਨ ਲਿਖਣ ਦੀ ਅਰਥਾਤ ਅਜੋਕੀ ਫ਼ਾਰਸੀ ਦੀ ਪੁਰਾਤਨ ਸ਼ਕਲ ਹੈ ਅਤੇ ਦੋਹਾਂ ਦਾ ਬਹੁਤ ਨੇੜੇ ਦਾ ਤੇ ਸਿਧਾ ਸੰਬੰਧ ਹੈ।

ਪੰਜਾਬ ਦਾ ਸਰੋਤ ਵੀ ਵੈਦਿਕ ਸੰਸਕ੍ਰਿਤ ਹੈ। ਅੱਜ ਸਾਰੇ ਵਿਦਵਾਨ ਇਸ ਗਲ ਤੇ ਸਹਿਮਤ ਹਨ ਕਿ ਆਰੀਆਂ ਦੀ ਸਾਰਿਆਂ ਤੋਂ ਪੁਰਾਣੀ ਕਿਤਾਬ 'ਰਿਗ ਵੇਦ' ਪੰਜਾਬ ਵਿਚ ਹੀ ਰਚੀ ਗਈ। ਸੁ, ਰਿਗਵੇਦ ਦੇ ਸਮੇਂ ਦੇ ਪੰਜਾਬੀਆਂ ਦੀ ਭਾਖਾ ਵੈਦਿਕ ਕਾਲ ਦੀ ਸੰਸਕ੍ਰਿਤ ਹੋਈ। ਇਹ ਹੌਲੀ ਹੌਲੀ ਵਟਦੀ ਪ੍ਰਾਕ੍ਰਿਤ ਦੇ ਰੂਪ ਵਿੱਚ ਬਦਲੀ ਅਤੇ ਪ੍ਰਾਕ੍ਰਿਤ ਤੋਂ ਅਪਭ੍ਰੰਸ਼। ਇਸ ਦੀ ਜਨਮ ਦਾਤਾ ਅਪਭ੍ਰੰਸ਼ ਨੂੰ ਅਸੀਂ ਪਹਿਲਵੀ ਦੇ ਮੁਕਾਬਲੇ ਦੀ ਕਹਿ ਸਕਦੇ ਹਾਂ। ਅਪਭ੍ਰੰਸ਼ ਅਜੋਕੀ ਪੰਜਾਬੀ ਵਿੱਚ ਬਦਲੀ, ਜਿਵੇਂ ਪਹਿਲਵੀ ਨੇ ਵਰਤਮਾਨ ਫ਼ਾਰਸੀ ਦਾ ਰੂਪ ਧਾਰਿਆ। ਉਂਞ ਪੰਜਾਬੀ ਹਿੰਦੀ ਨਾਲੋਂ ਸੰਸਕ੍ਰਿਤ ਦੇ ਵਧੇਰੇ ਨੇੜੇ ਹੈ। ਹਿੰਦੀ ਉਸ ਤੋਂ ਅਗਲੇਰੀ ਅਵਸਥਾ ਨੂੰ ਪਰਗਟ ਕਰਦੀ ਹੈ। ਰਿੱਗ ਵੇਦ ਦੇ ਬਹੁਤ ਸਾਰੇ ਵਾਕ ਬੜੀ ਸੁਖੈਨਤਾ ਨਾਲ ਅਤੇ ਸਿਧੇ ਹੀ ਪੰਜਾਬੀ ਵਿਚ ਬਦਲੇ ਜਾ ਸਕਦੇ ਹਨ। ਪੰਜਾਬੀ ਦਾ ਬਹੁਤ ਸਾਰਾ ਸ਼ਬਦ-ਭੰਡਾਰਾ ਪ੍ਰਾਕ੍ਰਿਤੀ ਰੂਪ ਵਿੱਚ ਹੈ ਜਿਵੇਂ ਹੱਥ, ਵਿੱਚ, ਮੱਖਣ ਆਦਿ, ਪਰ ਹਿੰਦੀ ਵਿੱਚ ਇਹ ਹਾਥ, ਬੀਚ, ਮਾਖਨ ਆਦਿ ਵਿੱਚ ਵੱਟ ਗਿਆ ਹੈ।

ਅਜੋਕੀ ਫ਼ਾਰਸੀ ਭਾਰਤੀ-ਪੂਰਬੀ ਭਾਖਾਵਾਂ, ਸਭ ਨਾਲੋਂ ਵਧੇਰੇ ਨਿਖੇੜੂ ਹੈ। ਪਿਛਲੀਆਂ ਬਾਰਾਂ ਤੇਰ੍ਹਾਂ ਸਦੀਆਂ ਤੋਂ ਇੱਕੋ ਜਿਹੀ ਚਲੀ ਆ ਰਹੀ ਹੈ,

ਇਸ ਨੇ ਆਪਣੀ ਨੁਹਾਰ ਨਹੀਂ ਬਦਲੀ, ਜਿਹੜੀ ਫ਼ਾਰਸੀ ਤੁਰਕੀ ਆਦਿ ਦੇ ਵੇਲੇ ਸੀ ਉਹੀ ਹੀ ਹੁਣ ਵੀ ਹੈ। ਇਸ ਵਿੱਚ ਅਰਬੀ ਸ਼ਬਦਾਂ ਦੀ ਭਰਮਾਰ ਹੈ। ਇਹ ਸ਼ਬਦ ਸਾਸਾਨੀ ਬਾਦਸ਼ਾਹਾਂ ਦੇ ਸਮੇਂ, ਜਾਂ ਫੇਰ ਮੁਸਲਮਾਨੀ ਵਿਜੈ ਤੋਂ ਛੇਤੀ ਪਿਛੋਂ ਇਸ ਵਿੱਚ ਦਾਖ਼ਲ ਹੋ ਗਏ। ਅੱਜ ਕਲ ਇਸ ਵਿੱਚ ਯੂਰਪੀ, ਵਿਸ਼ੇਸ਼ ਕਰਕੇ ਫ਼ਰਾਂਸੀਸੀ ਭਾਖਾ ਦੇ ਬੇਅੰਤ ਸ਼ਬਦ ਤੱਤਸਮ ਜਾਂ ਤੱਦਭਵ ਰੂਪ ਵਿੱਚ ਸ਼ਾਮਲ ਹੋ ਰਹੇ ਹਨ। ਸਮੁੱਚੇ ਤੌਰ ਤੇ ਬੜੀ ਸਭਿਆ, ਸਰਲ ਤੇ ਮਿੱਠੀ ਜ਼ਬਾਨ ਹੈ। 'ਫ਼ਾਰਸੀ ਜ਼ੁਬਾਨ ਸ਼ੀਰੀਂ ਅਸਤ,' ਦੇ ਕਥਨ ਵਿੱਚ ਕੋਈ ਸੰਦੇਹ ਨਹੀਂ। ਮੁਸਲਮਾਨੀ ਸਾਮਰਾਜ ਵੇਲੇ ਇਸ ਨੂੰ ਸਾਰੇ ਇਸਲਾਮੀ ਦੇਸਾਂ ਦੀ ਰਾਜ-ਭਾਸ਼ਾ ਹੋਣ ਦਾ ਮਾਨ ਪ੍ਰਾਪਤ ਰਿਹਾ ਹੈ, ਇੱਕ ਸਾਲ ਨਹੀਂ, ਦੋ ਸਾਲ ਨਹੀਂ, ਅੱਠ ਨੌਂ ਸੌ ਸਾਲ। ਭਾਰਤ ਵਿਚ ਮਹਿਮੂਦ ਗੌਰੀ ਦੀ ਵਿਜੈ ਤੋਂ ਬਾਅਦ ੧੮੫੭ ਈ: ਤਕ ਇਸ ਦਾ ਅਟੁੱਟ ਵਰਤਾਰਾ ਰਿਹਾ ਹੈ। ਇਸ ਨੂੰ ਭਾਰਤੀ ਵਿਦਵਾਨਾਂ ਨਾ ਸਿਰਫ਼ ਅਪਣਾਇਆ ਹੈ ਸਗੋਂ ਪਰਫੁੱਲਤ ਕਰਨ ਵਿਚ ਵੀ ਮਦਦ ਦਿੱਤੀ ਹੈ। ਕਿੰਨੇ ਹੀ ਫ਼ਾਰਸੀ ਦੇ ਵੱਡੇ ਵੱਡੇ ਕਵੀ ਭਾਰਤੀ ਮੁਸਲਮਾਨ ਹਾਕਮਾਂ ਪਾਸੋਂ ਜਾਗੀਰਾਂ ਤੇ ਵਜ਼ੀਫ਼ੇ ਖਾਂਦੇ ਰਹੇ। ਪੰਜਾਬ ਵਿਚ ਇਸ ਦਾ ਬੜਾ ਜ਼ੋਰ ਸੀ। ਲਾਹੌਰ ਫ਼ਾਰਸੀ ਦੇ ਪਰਸਿੱਧ ਕੇਂਦਰਾਂ ਵਿਚੋਂ ਇਕ ਸੀ। ਪੰਜਾਬ ਵਿਚ ਸੂਫ਼ੀ ਤੇ ਮੁਸਲਮਾਨ ਪੀਰਾਂ ਫ਼ਕੀਰਾਂ ਦੇ ਥਾਂ ਸਨ, ਸੁ ਇਸਲਾਮੀ ਸੰਸਕ੍ਰਿਤੀ, ਇਸਲਾਮੀ ਵਿਚਾਰ ਧਾਰਾ ਤੇ ਉਨ੍ਹਾਂ ਦੀ ਜ਼ਬਾਨ ਫ਼ਾਰਸੀ ਦਾ ਪੰਜਾਬੀ ਉੱਤੇ ਪਰਭਾਵ ਪੈਣਾ ਅਵੱਸ਼ ਸੀ। ਇਸ ਨੂੰ ਯੋਗ ਭਾਂਤ ਸਮਝਣ ਲਈ ਇਸ ਮੇਲ ਜੋਲ ਦੇ ਸਮੇਂ ਦੀ ਫ਼ਾਰਸੀ ਬੋਲੀ, ਸਾਹਿੱਤ ਤੇ ਸਾਹਿਤਕ ਵੰਨਗੀਆਂ ਦਾ ਹਾਲ ਜਾਣਨਾ ਜ਼ਰੂਰੀ ਹੈ।

---

## ੨

# ਫ਼ਾਰਸੀ ਕਵਿਤਾ ਦੀ ਪੁਨਰ ਸੁਰਜੀਤੀ

ਅਸੀਂ ਪਿਛੇ ਦੱਸ ਆਏ ਹਾਂ ਕਿ ਇਸਲਾਮੀ ਵਿਜੈ ਤੋਂ ਪਿਛੋਂ ਪੂਰੇ ਦੋ ਤਿੰਨ ਸਦੀਆਂ ਫ਼ਾਰਸੀ ਸਾਹਿਤ ਤੇ ਸਾਹਿੱਤਕਾਰ ਸੁੰਨ ਅਵਸਥਾ (ਜਮੂਦ) ਵਿੱਚ ਰਹੇ। ਇਸ ਕਾਲ ਵਿੱਚ ਫ਼ਾਰਸੀ ਰਚਨਾਵਾਂ ਜਾਂ ਤਾਂ ਜਰਵਾਣਿਆਂ ਹਥੀਂ ਨਸ਼ਟ ਹੋ ਗਈਆਂ ਜਾਂ ਲੋਕਾਂ ਦੀ ਅਣਗਹਿਲੀ ਕਾਰਨ ਜਾਂਦੀਆਂ ਰਹੀਆਂ। ਹੋ ਸਕਦਾ ਹੈ ਲਿਪੀ ਦੇ ਬਦਲਣ ਨਾਲ ਉਨ੍ਹਾਂ ਦੀ ਕਦਰ ਜਾਂਦੀ ਰਹੀ ਹੋਵੇ, ਆਖ਼ਰ ਅਰਬੀ ਲਿਪੀ ਦੇ ਜਾਣੂਆਂ ਲਈ ਪਹਿਲਵੀ ਲਿਪੀ ਦੀ ਕਿਨੀ ਕੁ ਖਿੱਚ ਹੋ ਸਕਦੀ ਸੀ? ਕੁਝ ਵੀ ਹੋਵੇ, ਸਾਨੂੰ ਇਸਲਾਮੀ ਰਾਜ ਤੋਂ ਪਹਿਲਾਂ ਦੀ ਫ਼ਾਰਸੀ ਕਵਿਤਾ ਦੇ ਪਰਮਾਣੀਕ ਨਮੂਨੇ ਬਹੁਤ ਘੱਟ ਮਿਲਦੇ ਹਨ। ਕਈ ਤਾਂ ਇਥੋਂ ਤੱਕ ਕਹਿ ਦਿੰਦੇ ਹਨ ਕਿ ਫ਼ਾਰਸੀ ਕਵਿਤਾ ਸ਼ੁਰੂ ਹੀ ਅਰਬੀ ਕਵਿਤਾ ਦੇ ਪਰਭਾਵ ਹੇਠ ਹੋਈ।* ਪਰ ਸਾਨੂੰ ਇਹ ਮੰਨਣ ਤੋਂ ਸੰਕੋਚ ਹੈ। ਇਸਲਾਮੀ ਵਿਜੈ ਤੋਂ ਪਹਿਲਾਂ ਜੇ ਕਵਿਤਾ ਨਹੀਂ ਮਿਲਦੀ ਤਾਂ ਉਸ ਕਾਲ ਦੇ ਪਰਸਿਧ ਗਾਇਕਾਂ ਦੇ ਨਾਂ ਤਾਂ ਮਿਲਦੇ ਹਾਂ, ਜਿਵੇਂ ਬਾਮਬਦ, ਬਾਦਸ਼ਾਹ ਆਦਿ ਅਤੇ ਕਵਿਤਾ ਤੋਂ ਬਗੈਰ ਗਾਇਕ ਦਾ ਕੀ ਕੰਮ?

ਅਬੂ ਹਿਲਾਲ-ਅਲ-ਅਸਕਰੀ† (ਮ੍ਰਿ: ੩੯੫ ਹਿਜਰੀ) ਲਿਖਦਾ ਹੈ ਕਿ ਪੁਰਾਣੇ ਈਰਾਨੀ ਕਵਿਤਾ ਰਚਦੇ ਸਨ ਜਿਹੜੀ ਆਪਣੀ ਵਿਸ਼ਾਲਤਾ ਦੇ ਕਾਰਨ ਕਿਤਾਬਾਂ ਵਿਚ ਇਕਠੀ ਨਾ ਕੀਤੀ ਜਾ ਸਕੀ। ਅਗੋਂ ਜਾ ਕੇ ਇਹੋ ਲੇਖਕ ਲਿਖਦਾ ਹੈ ਕਿ ਈਰਾਨੀ ਕਵਿਤਾ ਲਿਖਦੇ ਜਿਸ ਵਿਚ ਉਹ ਆਪਣੀ ਤਵਾਰੀਖ਼ ਤੇ ਯੁਧਾਂ ਦਾ ਵਰਣਨ ਕਰਦੇ ਸਨ। ਇਹ ਕਵਿਤਾ ਸ਼ਾਹੀ ਪੁਸਤਕਾਲਿਆ

---

* ਵੇਖੋ ਸ਼ਿਅਰੁਲ ਅਜਮ—ਮੌਲਾਨਾ ਸ਼ਿਬਲੀ

† Influence of Arabic Poetry on the Development of Persian Poetry (Chap. II)—Dr. U. M. Daudpota.

ਵਿਚ ਸੁਰਖਿਅਤ ਰਖੀ ਜਾਂਦੀ। ਹੌਲੀ ਹੌਲੀ ਇਹ ਕਵਿਤਾ ਨਸ਼ਟ ਹੁੰਦੀ ਗਈ।

ਸਾਸਾਨੀ ਬਾਦਸ਼ਾਹਵਾਂ ਦੇ ਵੇਲੇ ਜਾਂ ਇਸਲਾਮੀ ਜਿੱਤ ਤੋਂ ਪਹਿਲਾਂ ਫ਼ਾਰਸੀ ਕਵਿਤਾ ਦਾ ਸਰੂਪ ਕੀ ਸੀ ? ਇਸ ਲਭਣਾ ਬੜਾ ਕਠਿਨ ਹੈ। ਕੁਝ ਖੋਜੀ ਹੇਠਲੇ ਬੈਂਤ ਨੂੰ ਬਹਿਰਾਮ ਗੋਰ ਨਾਲ ਸੰਬੰਧਤ ਕਰਦੇ ਹਨ :

منم آن شیر کلہ منم آن پیل یلہ
نام من بہرام گور کنیتم بوجبلہ -

ਇਸੇ ਦੀ ਇਕ ਪੁਰਾਣੀ ਸ਼ਕਲ ਇਹ ਹੈ।

منم شیر شلنبہ منم ببر تلہ

ਡਾਕਟਰ ਉਮਰ ਮੁਹੰਮਦ ਦਾਊਦ-ਪੋਤੇ ਦੀ ਖੋਜ ਫ਼ਾਰਸ ਦੀ ਮੁਢਲੀ ਕਵਿਤਾ ਦੀ ਵੰਨਗੀ ਵਜੋਂ ਹੇਠ ਦਿਤੇ ਕਾਵਿ-ਟੋਟੇ ਪੇਸ਼ ਕਰਦੀ ਹੈ :—

(ا) فرخت بادا روش — خنیدن گرشاسپ هوش
هے پرست از هوش — نوش کن مئی نوش
دوست بدا گوش — بافرین نهادہ گوش
همیشہ نیکی کوش — دی گزشت و دوش
شاها خدایگانہ بافرین شاہی

(ب) از ختلان آمدی — برو تباہ آمدی
آبارہ باز آمدی — خشک و نزار آمدی

ਇਹ ਸੱਭ ਵੰਨਗੀਆਂ ਬੜੀ ਸਿੱਧੀ ਸਾਦੀ ਤੇ ਸਾਧਾਰਣ ਜਿਹੀ ਕਵਿਤਾ ਦਾ ਪਤਾ ਦਿੰਦੀਆਂ ਹਨ। ਪਰ ਜਿਵੇਂ ਕਿ ਉਪਰ ਦਸਿਆ ਜਾ ਚੁਕਾ ਹੈ ੧੧ ਵੀਂ ਸਦੀ ਈਸਵੀ ਤਕ, ਫ਼ਾਰਸੀ ਸਾਹਿੱਤਕ ਖੇਤਰ ਵਿੱਚ ਕਿਤੇ ਅਗੇ ਨਿਕਲ ਗਈ ਸੀ ਅਤੇ ਇਸ ਸਮੇਂ ਤੱਕ ਉਸ ਪਾਸ ਕਸੀਦਿਆਂ, ਗ਼ਜ਼ਲਾਂ ਮਸਨਵੀਆਂ ਆਦਿ ਦਾ ਇਕ ਭਾਰਾ ਭੰਡਾਰਾ ਇਕੱਠਾ ਹੋ ਚੁਕਾ ਸੀ।

ਫ਼ਾਰਸੀ ਕਵਿਤਾ ਦੀਆਂ ਪਰਧਾਨ ਵੰਨਗੀਆਂ ਵਿਚੋਂ ਸਭ ਤੋਂ ਵਿਸ਼ੇਸ਼ 'ਗ਼ਜ਼ਲ' ਹੈ। ਇਹ ਕਿਸੇ ਛੰਦ ਜਾਂ ਤੋਲ ਦਾ ਨਾਂ ਨਹੀਂ। ਸਾਡੇ

ਭਾਰਤੀ ਕਾਵਿ-ਰੂਪ, ਦੋਹਿਰਾ, ਸੋਰਠਾ, ਸਵੈਯਾ, ਕਬਿਤ ਆਦਿ ਛੰਦ ਦੇ ਅਧਾਰ ਤੇ ਹਨ, ਪਰ ਫ਼ਾਰਸੀ ਵਿਚ ਇੰਜ ਨਹੀਂ। ਇਥੋਂ ਕਵਿਤਾ ਦੀਆਂ ਵੰਨਗੀਆਂ ਪਰਗਟਾ ਢੰਗ ਅਨੁਸਾਰ ਹਨ, ਵਿਸ਼ੇ ਅਨੁਸਾਰ ਦੀ ਨਹੀਂ। ਇਕ ਵੰਨਗੀ ਵਿਚ ਇਕ ਤੋਂ ਵੱਧ ਵਿਸ਼ਾ ਪ੍ਰਗਟਾਇਆ ਜਾ ਸਕਦਾ ਹੈ। ਉਂਜ ਇਹ ਕਾਵਿ-ਰੂਪ ਚਰ ਚਿਰ ਦੀ ਵਰਤੋਂ ਦੇ ਕਾਰਨ ਖਾਸ ਖਾਸ ਵਿਸ਼ਿਆਂ ਲਈ ਬੱਝ ਗਏ ਹਨ। 'ਗ਼ਜ਼ਲ' ਅੰਤਰ ਦੀ ਪੀੜ ਨੂੰ ਪ੍ਰਗਟਾਉਣ ਦਾ ਸਾਧਨ ਹੈ, 'ਮਸਨਵੀ' ਬਰਤਾਂਤ ਲਈ ਵਰਤੀ ਜਾਂਦੀ ਹੈ, 'ਕਸੀਦਾ' ਸਭ ਪਾਸੇ ਚਲ ਨਿਕਲਦਾ ਹੈ ਤੇ 'ਰੁਬਾਈ' ਨੇ ਦਾਰਸ਼ਨਕ ਖੇਤਰ ਨੂੰ ਸਾਂਭਿਆ ਹੋਇਆ ਹੈ।

ਗ਼ਜ਼ਲ ਇਕ ਅਰਬੀ ਸ਼ਬਦ ਹੈ, ਜਿਸ ਦੇ ਅਰਥ ਹਨ 'ਔਰਤਾਂ ਨਾਲ ਗੱਲਾਂ ਕਰਨੀਆਂ' ਜਾਂ ਪ੍ਰੇਮ-ਪਿਆਰ ਦੇ ਬਿਲਾਸ ਕਰਨੇ। ਆਪਣੇ ਇਨ੍ਹਾਂ ਸ਼ਬਦੀ ਅਰਥਾਂ ਦੇ ਕਾਰਨ ਕਾਵਿਕ ਪਰਿਭਾਸ਼ਾ ਵਿਚ ਇਸ਼ਕ ਦੀ ਵੇਦਨਾ ਦੇ ਪਰਗਟਾ ਵਾਲੀ ਕਵਿਤਾ 'ਗ਼ਜ਼ਲ' ਕਹਿਲਾਉਣ ਲਗ ਪਈ।

ਗ਼ਜ਼ਲ ਫ਼ਾਰਸੀ ਦਾ ਖਾਸ ਕਾਵਿ-ਰੂਪ ਹੈ ਜਿਸ ਦੀ ਚੋਣ ਦੁਨੀਆਂ ਭਰ ਦੇ ਸਾਹਿਤਾਂ ਵਿਚ ਨਹੀਂ ਮਿਲਦੀ। ਅਸੀਂ ਉਰਦੂ ਗ਼ਜ਼ਲ ਨੂੰ ਫ਼ਾਰਸੀ ਗ਼ਜ਼ਲ ਦਾ ਹੀ ਫੱਲ ਰੂਪ ਮੰਨਦੇ ਹਾਂ। ਇਸ ਲਈ ਉਸ ਨੂੰ ਫ਼ਾਰਸੀ ਗ਼ਜ਼ਲ ਵਿਚ ਹੀ ਸ਼ਾਮਲ ਕਰ ਲਿਆ ਹੈ। ਗ਼ਜ਼ਲ ਈਰਾਨੀ ਪ੍ਰਤਿਭਾ ਤੇ ਉਨ੍ਹਾਂ ਦੀ ਮੌਲਿਕਤਾ ਦਾ ਪਰਤੱਖ ਸਬੂਤ ਹੈ। ਅਰਬੀ ਵਿਚ 'ਕਸੀਦਾ' ਕਹਿਣ ਦਾ ਰਿਵਾਜ ਸੀ। ਕਸੀਦੇ ਵਿਚ ਕਿਸੇ ਅਮੀਰ ਜਾਂ ਬਾਦਸ਼ਾਹ ਦੀ ਉਸਤਤੀ ਕੀਤੀ ਜਾਂਦੀ ਹੈ। ਉਸਤਤੀ ਤੋਂ ਪਹਿਲੋਂ ਕੁਝ ਸ਼ਿਅਰ ਮਾਸ਼ੂਕ ਦੀ ਉਪਮਾ ਵਿਚ, ਉਸ ਦੇ ਹੁਸਨ, ਉਸ ਦੇ ਸੌਂਦਰਯ ਤੇ ਲਿਖਣ ਦਾ ਰਿਵਾਜ ਸੀ। ਕਸੀਦੇ ਦੇ ਇਸ ਹਿਸੇ ਨੂੰ 'ਤਸ਼ਬੀਬ' ਕਹਿੰਦੇ ਹਨ ਜਿਸ ਦੇ ਅਰਥ ਹਨ 'ਸ਼ਬਾਬ ਜਾਂ ਜਵਾਨੀ ਦਾ ਵਰਣਨ।' ਫ਼ਾਰਸੀ ਕਵੀਆਂ ਨੇ ਇਸ ਤਸ਼ਬੀਬ ਵਾਲੇ ਹਿਸੇ ਨੂੰ ਅੱਡਰਾ ਕਰ ਲਿਆ ਤੇ ਇਕ ਨਵੀਂ ਕਾਵਿ-ਵੰਨਗੀ ਘੜ ਲਈ, ਜਿਸ ਦਾ ਨਾਂ ਗ਼ਜ਼ਲ ਪੈ ਗਿਆ। ਮੌਲਾਨਾ ਸ਼ਿਬਲੀ ਲਿਖਦਾ ਹੈ—"ਕਸੀਦਾ ਕੀ ਇਬਤਦਾ ਮੇਂ ਇਸ਼ਕੀਆ ਸ਼ਿਅਰ ਕਹਿਨੇ ਕਾ ਦਸਤੂਰ ਥਾ। ਇਸ ਹਿੱਸਾ

ਨੂੰ ਅਲੱਗ ਕਰ ਲੀਆ ਤੇ ਗ਼ਜ਼ਲ ਬਣ ਗਈ। ਗੋਇਆ ਕਸੀਦਾ ਕੇ ਦਰਖ਼ਤ ਸੇ ਏਕ ਕਲਮ ਲੇ ਕਰ ਅਲੱਗ ਲਗਾ ਲੀਆ।"

ਮੌਲਾਨਾ ਸਾਹਿਬ ਅਗੇ ਜਾ ਕੇ ਇਕ ਹੋਰ ਕਾਰਨ ਦਸਦੇ ਹਨ—
"ਗ਼ਜ਼ਲ ਕਾ ਅਸਲੀ ਅਨਸਰ (ਅੰਸ਼) ਕਸੀਦਾ ਹੈ। ਕਸੀਦਾ ਮੇਂ ਮਮਦੂਹ (ਜਿਸ ਦੀ ਉਪਮਾ ਕੀਤੀ ਜਾਵੇ) ਕੀ ਤਾਰੀਫ਼ ਹੋਤੀ ਥੀ, ਗ਼ਜ਼ਲ ਮੇਂ ਮਾਸ਼ੂਕ ਕੀ।" ਦੋਹਾਂ ਦੀ ਸਾਂਝ ਸਪਸ਼ਟ ਹੈ।

ਫ਼ਾਰਸ ਵਾਲਿਆਂ ਨੇ ਇਸ ਵੰਨਗੀ ਨੂੰ ਕਦੋਂ ਗ੍ਰਹਿਣ ਕੀਤਾ, ਇਸ ਦਾ ਕੋਈ ਪਤਾ ਨਹੀਂ ਚਲਦਾ, ਰੂਦਕੀ ਦਾ ਨਾਂ ਲੈਂਦੇ ਹਨ[1]। ਉਸ ਦੀ ਗ਼ਜ਼ਲ ਬੜੀ ਨਿਪੁੰਨਤਾ ਦਾ ਪਤਾ ਦਿੰਦੀ ਹੈ। ਇਸ ਤੋਂ ਪਹਿਲੇ ਯਤਨ ਵੀ ਹੋਣੇ ਹਨ, ਪਰ ਉਹ ਸਾਡੇ ਤਕ ਨਹੀਂ ਅਪੜੇ।

ਰੂਦਕੀ ਦੇ ਖ਼ਾਸ ਆਪਣੇ ਸਮੇਂ ਵਿਚ 'ਰਾਬਿਆ' ਨਾਂ ਦੀ ਇਕ ਕਾਵਿਤਰੀ ਹੋਈ ਹੈ। ਇਸਤ੍ਰੀਆਂ ਵਿਚ ਕਵਿਤਾ ਦਾ ਸ਼ੌਕ ਫੈਲਣਾ ਦੱਸਦਾ ਹੈ ਕਿ ਇਸ ਵਕਤ ਤਕ ਫ਼ਾਰਸੀ ਕਵਿਤਾ ਦੀ ਪੁਨਰ ਸੁਰਜੀਤੀ ਹੋ ਚੁਕੀ ਸੀ।

ਰੂਦਕੀ ਤੋਂ ਪਿਛੋਂ ਉਨਸਰੀ ਹੋਇਆ, ਪਰ ਉਸ ਨੂੰ ਆਪਣੀ ਗ਼ਜ਼ਲ ਦੇ ਰੂਦਕੀ ਨਾਲੋਂ ਘਟੀਆ ਹੋਣ ਤੇ ਅਫ਼ਸੋਸ ਹੀ ਰਿਹਾ :—

غزل رودکی وار نیکو بود
غزلهای من رودکی وار نیست

ਗ਼ਜ਼ਲ ਰੂਦਕੀ ਵਾਰ ਨੇਕੋ ਬਵੱਦ,
ਗ਼ਜ਼ਲ ਹਾਏ ਮਨ ਰੂਦਕੀਵਾਰ ਨੇਸਤ।

ਉਨਸਰੀ, ਅਸਜਦੀ, ਮਿਨੂਚਿਹਰੀ ਤੇ ਫ਼ਿਰਦੌਸੀ ਚਾਰੇ ਮਹਿਮੂਦ ਗ਼ਜ਼ਨਵੀ ਦੇ ਕਾਲ ਦੇ ਪਰਸਿੱਧ ਕਵੀ ਹਨ, ਪਰ ਇਨ੍ਹਾਂ ਦਾ ਖੇਤਰ ਗ਼ਜ਼ਲ

---

[1]ਜਿਹੜਾ ਖੁਰਾਸਾਨ ਦੇ ਸਾਮਾਨੀ ਖ਼ਾਨਦਾਨ ਦੇ ਬਾਦਸ਼ਾਹ ਨਸਰ ਬਿਨ ਅਹਿਮਦ ਦਾ ਚੂੜਾਮਣੀ ਕਵੀ ਸੀ ਅਤੇ ਨੌਵੀਂ ਸਦੀ ਈਸਵੀ ਵਿਚ ਹੋਇਆ।

ਦਾ ਨਹੀਂ, ਦੁਨਿਆਂ ਕਾਵਿ-ਰੂਪਾਂ ਖਾਸ ਕਰ ਕਸੀਦੇ ਦਾ ਹੈ।

ਗਜ਼ਲ ਦੇ ਵਿਕਾਸ ਦਾ ਜ਼ਿਕਰ ਕਰਦਿਆਂ ਮੌਲਾਨਾ ਸ਼ਿਬਲੀ ਲਿਖਦਾ ਹੈ ਕਿ ਗਜ਼ਲ ਦਾ ਖੇਤਰ ਇਸ਼ਕ ਤੇ ਮੁਹੱਬਤ ਹੈ। ਈਰਾਨ ਵਿਚ ਬਹੁਤ ਚਿਰ ਤਕ ਯੁਧ ਦਾ ਦੌਰ ਦੌਰਾ ਰਿਹਾ। ਇਸ ਜੰਗੀ ਮਾਹੌਲ ਵਿਚ ਗਜ਼ਲ ਦੀ ਉਨਤੀ ਲਈ ਕੀ ਗੁੰਜਾਇਸ਼ ਹੋ ਸਕਦੀ ਸੀ, ਪਰ ਕੁਝ ਚਿਰ ਪਿਛੋਂ ਗਜ਼ਲ ਵਿਚ ਤਸੱਵੁਫ਼ ਦੇ ਮਜ਼ਮੂਨ ਬੰਨ੍ਹੇ ਜਾਣ ਲਗੇ ਤੇ ਓਦੋਂ ਤੋਂ ਫਾਰਸੀ ਗਜ਼ਲ ਦੀ ਤੂਤੀ ਬੋਲਣ ਲਗੀ। ਗਜ਼ਲ ਵਿਚ ਤਸੱਵੁਫ਼ ਦਾ ਰੰਗ ਭਰਨ ਵਾਲੇ ਔਹਦੀ, ਸਨਾਈ, ਫਰੀਦੁੱਦੀਨ ਅਤਾਰ, ਮੌਲਾਨਾ ਰੂਮੀ ਤੇ ਇਰਾਕੀ ਸਨ। ਇਹ ਲੋਕ ਰੱਬੀ ਪ੍ਰੇਮ ਵਿਚ ਡੁੱਬੇ ਹੋਏ ਸਨ। ਸੋ ਇਨ੍ਹਾਂ ਦੇ ਕਲਾਮ ਵਿਚ ਹਕੀਕਤ ਦਾ ਜ਼ੋਰ ਰਿਹਾ। ਦੁਨਿਆਵੀ-ਪ੍ਰੇਮ ਦਾ ਅੰਸ਼ ਘਟ ਹੋਣ ਦੇ ਕਾਰਨ ਇਨ੍ਹਾਂ ਦੀਆਂ ਗਜ਼ਲਾਂ ਵਧੇਰੇ ਪਰਚਲਤ ਨਾ ਹੋ ਸਕੀਆਂ। ਫੇਰ, ਮੁਗਲਾਂ ਦੀ ਹਨੇਰੀ ਝੁੱਲੀ ਅਤੇ ਸਾਰੇ ਈਰਾਨ ਵਿਚ ਕੁਰਲਾਟ ਪੈ ਗਈ। ਦੁਖੀ ਦਿਲਾਂ ਨੇ ਆਪਣੇ ਦੁਖੜੇ ਫੋਲਣ ਲਈ ਗਜ਼ਲ ਵਲ ਮੂੰਹ ਪਰਤਾਇਆ।

ਇਸੇ ਕਾਲ ਵਿਚ ਸਾਅਦੀ ਹੋਇਆ। ਸਾਅਦੀ ਆਪਣੀ ਮੁੱਢਲੀ ਅਵਸਥਾ ਵਿਚ ਕਈ ਰੰਗ—ਪ੍ਰੇਮ ਪਿਆਰ ਦੇ ਵੇਖ ਚੁਕਾ ਸੀ। ਅਖੀਰਲੀ ਉਮਰ ਵਿਚ ਤਸੱਵੁਫ਼ ਦੀ ਚੇਟਕ ਲਗੀ, ਕਵਿਤਾ ਰੱਬ ਵਲੋਂ ਮਿਲੀ ਹੀ ਹੋਈ ਸੀ। ਫੇਰ ਕੀ ਸੀ ! ਹਕੀਕਤ ਤੇ ਮਜਾਜ਼ ਨੂੰ ਮਿਲਾ ਕੇ ਅਜਿਹੀ ਸੁਰ ਕੱਢੀ ਕਿ ਸਾਰੇ ਈਰਾਨ ਵਿਚ ਅੱਗ ਭੜਕ ਉੱਠੀ। ਸਾਅਦੀ ਦੀ ਇਸ ਸ਼ਰਾਬ ਨੂੰ ਅਮੀਰ ਖੁਸਰੋ ਦੇਹਲਵੀ ਨੇ ਹੋਰ ਤੇਜ਼ ਕਰ ਦਿਤਾ। ਈਰਾਨ ਵਿਚ ਸਲਮਾਨ ਤੇ ਖਾਜੂ ਨੇ ਇਸ ਕਾਵਿਰੂਪ ਨੂੰ ਢਾਢਾ ਨਿਖਾਰਿਆ। ਹਾਲੀ ਇਹ ਦੋਵੇਂ ਜਿਊਂਦੇ ਹੀ ਸਨ ਕਿ ਹਾਫ਼ਿਜ਼ ਨੇ ਜਿਸ ਨੂੰ ਕਿ ਫਾਰਸੀ ਗਜ਼ਲ ਦਾ ਉਸਤਾਦ ਮੰਨਦੇ ਹਨ, ਗਜ਼ਲ ਕਹਿਣੀ ਸ਼ੁਰੂ ਕੀਤੀ। ਗਜ਼ਲ ਵਿਚ ਜੋ ਨਿਪੁੰਨਤਾ ਹਾਫ਼ਜ਼ ਨੇ ਪ੍ਰਾਪਤ ਕੀਤੀ ਹੈ ਅੱਜ ਤਕ ਕਿਸੇ ਦੇ ਹਿੱਸੇ ਨਹੀਂ ਆਈ।

ਹਾਫ਼ਜ਼ ਤੋਂ ਪਿਛੋਂ ਆਉਣ ਵਾਲੇ ਕਵੀਆਂ ਉਰਫ਼ੀ, ਨਜ਼ੀਰੀ, ਸਾਇਬ, ਕਲੀਮ, ਗ਼ਾਲਿਬ ਨੇ ਗਜ਼ਲ ਵਿਚ ਨਵੇਂ ਨਵੇਂ ਰੰਗ ਭਰੇ। ਹਾਫ਼ਜ਼ ਦੀ ਨਕਲ ਤਾਂ ਹੋ ਨਹੀਂ ਸੀ ਸਕਦੀ, ਉਸ ਦੀ ਉਚਾਈ ਤਕ ਪਹੁੰਚਣ ਲਈ ਗਜ਼ਲ ਵਿਚ

ਨਵੇਂ ਨਵੇਂ ਮਜ਼ਮੂਨ ਦਾਖਲ ਕੀਤੇ ਗਏ। ਉਰਫ਼ੀ ਨੇ ਫ਼ਲਸਫ਼ੇ ਨੂੰ ਜਗ੍ਹਾ ਦਿਤੀ। ਬਾਬਾ ਫ਼ੁਗਾਨੀ ਨੇ ਸਿੱਧੀ ਗਲ ਨੂੰ ਵਲ ਪਾ ਕੇ ਆਖਣ ਦੀ ਪਰੰਪਰਾ ਚਲਾਈ। ਜ਼ਹੂਰੀ ਤੇ ਬੇ-ਦਿਲ ਨੇ ਇਸ ਨੂੰ ਹੋਰ ਵੀ ਪੇਚਦਾਰ ਬਣਾ ਦਿੱਤਾ, ਜਿਸ ਦੀ ਪੈਰਵੀ ਮਿਰਜ਼ਾ ਗਾਲਿਬ ਨੂੰ ਕੁਰਾਹੇ ਪਾਣ ਲਈ ਜ਼ਿਮੇਵਾਰ ਬਣੀ।

## ਗ਼ਜ਼ਲ ਦੀ ਤਕਨੀਕ

ਗ਼ਜ਼ਲ ਦਾ ਰੱਸ ਮਾਨਣ ਲਈ ਉਸ ਦੀ ਤਕਨੀਕ ਨੂੰ ਸਮਝਣ ਦੀ ਲੋੜ ਹੈ। ਗ਼ਜ਼ਲ ਦੇ ਪਹਿਲੇ ਸ਼ਿਅਰ ਨੂੰ 'ਮਤਲਾ' ਆਖਦੇ ਹਨ ਤੇ ਦੂਸਰ ਨੂੰ 'ਹੁਸਨ-ਮਤਲਾ'। ਮਤਲੇ ਦੇ ਦੋਵੇਂ ਮਿਸਰਿਆਂ ਦਾ ਤੁਕਾਂਤ ਆਪਸ ਵਿਚ ਮਿਲਦਾ ਹੈ। ਅੱਗੋਂ ਹਰ ਇਕ ਸ਼ਿਅਰ ਦੇ ਦੋਹਾਂ ਮਿਸਰਿਆਂ ਦਾ ਤੁਕਾਂਤ ਆਪਸ ਵਿਚ ਤਾਂ ਨਹੀਂ ਮਿਲਦਾ ਪਰ ਪਹਿਲੇ ਨਾਲ ਜ਼ਰੂਰ ਮੇਲ ਖਾਂਦਾ ਹੈ। ਗ਼ਜ਼ਲ ਵਿਚ ਰਦੀਫ਼ ਤੇ ਕਾਫ਼ੀਏ ਦੀ ਸ਼ਰਤ ਜ਼ਰੂਰੀ ਹੈ। ਆਖਰੀ ਸ਼ਿਅਰ ਨੂੰ 'ਮਕਤਾ' ਕਹਿੰਦੇ ਹਨ ਜਿਸ ਵਿਚ ਕਵੀ ਦਾ ਉਪਨਾਮ (ਤਖ਼ੱਲੁਸ) ਆਉਂਦਾ ਹੈ।

ਮਤਲਾ ਦੇ ਅਰਥ ਹਨ 'ਨਿਕਲਣ ਦੀ ਜਗ੍ਹਾ' ਅਰਥਾਤ 'ਆਰੰਭ' ਤੇ ਮਕਤਾ ਦੇ 'ਕਤ ਕਰਨ ਦੀ ਜਗ੍ਹਾ' ਜਾਂ 'ਅੰਤ'। ਗ਼ਜ਼ਲ ਵਿਚ ਪੰਜ ਤੋਂ ਲੈ ਕੇ ਸਤਾਰ੍ਹਾਂ ਸ਼ਿਅਰ ਹੋ ਸਕਦੇ ਹਨ। ਇਸ ਤੋਂ ਵੱਧ ਗਿਣਤੀ ਦੂਸ਼ਤ ਹੁੰਦੀ ਹੈ। ਉਂਜ ਗਿਣਤੀ ਦਾ ਤਾਕ ਹੋਣਾ ਜ਼ਰੂਰੀ ਹੈ। ਗ਼ਜ਼ਲ ਦਾ ਹਰ ਇਕ ਸ਼ਿਅਰ ਆਪਣੇ ਆਪ ਵਿਚ ਸੰਪੂਰਣ ਹੁੰਦਾ ਹੈ ਅਥਵਾ ਇਕ ਪੂਰ ਖਿਆਲ ਦਾ ਪਾਤਰ ਜੇ ਇਕ ਸ਼ਿਅਰ ਵਿਚ ਪ੍ਰੀਤਮ ਦੀ 'ਲਾਪਰਵਾਹੀ' ਦਾ ਰੁਦਨ ਹੁੰਦਾ ਹੈ ਤਾਂ ਦੂਜੇ ਵਿਚ ਉਸ ਨਾਲ 'ਮਿਲਾਪ' ਦੀ ਖੁਸ਼ੀ। ਉਸ ਤੋਂ ਅਗਲੇ ਵਿਚ 'ਸਾਕ਼ੀ' ਹੋ ਸਕਦਾ ਹੈ ਤੇ ਹੋਰ ਅਗਲੇ ਵਿਚ 'ਦੇਸ਼ ਭਗਤੀ'। ਇਸ ਤਰ੍ਹਾਂ ਗ਼ਜ਼ਲ ਦੇ ਸਭ ਸ਼ਿਅਰਾਂ ਵਿਚ ਅੱਡ ਅੱਡ ਖਿਆਲ ਵੇਖਣ ਵਿਚ ਆਉਂਦੇ ਹਨ। ਇਸੇ ਕਾਰਨ ਗ਼ਜ਼ਲ ਨੂੰ ਇਕ ਸਿਆਣੇ ਨੇ ਗੁਲਦਸਤੇ ਨਾਲ ਉਪਮਾ ਦਿੱਤੀ ਹੈ—ਅਜਿਹਾ ਜਿਸ ਵਿਚ ਰੰਗ ਬਰੰਗੇ ਫੁੱਲ ਜੋੜੇ ਹੋਣ। ਕਈ ਵਾਰੀ ਸਾਰੀ ਗ਼ਜ਼ਲ ਵਿਚ ਇਕੋ ਮਜ਼ਮੂਨ ਨਿਭਾਇਆ ਜਾਂਦਾ ਹੈ। ਅਜਿਹੀ ਗ਼ਜ਼ਲ ਨੂੰ 'ਮੁਸਲਸਲ ਗ਼ਜ਼ਲ' ਕਹਿੰਦੇ ਹਨ।

ਨਮੂਨੇ ਵਜੋਂ ਪ੍ਰੋ: ਦੀਵਾਨ ਸਿੰਘ ਦੀ ਇਕ ਗ਼ਜ਼ਲ ਵੇਖੋ

੧. ਤੂੰ ਨਾ ਮਿਲੇਂ ਤਾਂ ਤੇਰੀ ਤਮੰਨਾ ਨੂੰ ਕੀ ਕਰਾਂ ?
ਤੇਰੇ ਬਗ਼ੈਰ ਦੀਨ ਤੇ ਦੁਨੀਆਂ ਨੂੰ ਕੀ ਕਰਾਂ ?
੨. ਦਾਰੂ ਹੈ ਦੀਦ ਹੋਰ ਮੈਂ ਦਾਰੂ ਨਾ ਜਾਣਦਾ,
ਰਿੰਦਾਂ ਨੂੰ ਆਖ ਪਿਆਲੇ ਦੀ ਮਦਰਾ ਨੂੰ ਕੀ ਕਰਾਂ ?
੩. ਰਚਨਾ ਨਵੀਂ ਰਚਾ ਕੋਈ ਰੱਬਾ ! ਜੇ ਰਚ ਸਕੇਂ,
ਆਦਮ ਨੂੰ ਕੀ ਕਰਾਂ ਮੈਂ ਇਸ ਹਵਾ ਨੂੰ ਕੀ ਕਰਾਂ ?
੪. ਮੰਨਿਆ ਤੇਰਾ ਜਮਾਲ ਸਭ ਪਰਦੇ ਹੈ ਚੀਰਦਾ,
ਇਸ ਦੇਸ਼ ਅਤੇ ਕਾਲ ਦੀ ਸੀਮਾਂ ਨੂੰ ਕੀ ਕਰਾਂ ?
੫. ਬਖ਼ਸ਼ਿਸ਼ ਹੈ ਉਹ ਕਿ ਜਿਸ ਤੇ ਫਿਰ ਬਖ਼ਸ਼ਿਸ਼ ਨਾ ਹੋ ਸਕੇ,
ਅਧੂਰੀ ਹੈ ਰੱਬਾ ! ਇਸ ਤੇਰੀ ਕਿਰਪਾ ਨੂੰ ਕੀ ਕਰਾਂ ?
੬. ਕੱਲਾ ਮੈਂ ਆਪ ਵੀ ਤੂੰ ਕੱਲਾ ਹੀਂ ਕਿਉਂ ਰਹਿਓਂ ?
ਧੋਖੇ ਦੀ ਸ਼ਾਨ ਸੁਪਨੇ ਦੀ ਲੀਲ੍ਹਾ ਨੂੰ ਕੀ ਕਰਾਂ ?
੭. ਮੇਰੀ ਗ਼ਜ਼ਲ ਦਾ ਆਪਣਾ ਵਖਰਾ ਹੀ ਰੰਗ ਹੈ,
ਚੰਗਾ ਹੈ ਪਰ ਜ਼ਮਾਨੇ ਦੀ ਚਰਚਾ ਨੂੰ ਕੀ ਕਰਾਂ ?

ਇਸ ਵਿਚ ਸੱਤ ਸ਼ਿਅਰ ਹਨ । ਗਿਣਤੀ ਤਾਕ ਹੈ, ਜੁਫ਼ਤ ਨਹੀਂ । ਸ਼ਿਅਰ ਨੰ: ੧ ਮਤਲਾ ਹੈ ਤੇ ਨੰ: ੭ ਮਕਤਾ । ਇਸ ਵਿਚ ਕਵੀ ਦਾ ਉਪਨਾਮ ਨਹੀਂ ਆਇਆ, ਦਸਤੂਰ ਮੂਜਬ ਸਤਵੇਂ ਸ਼ਿਅਰ ਵਿਚ ਆਉਣਾ ਚਾਹੀਦਾ ਸੀ । 'ਨੂੰ ਕੀ ਕਰਾਂ', ਰਦੀਫ਼ ਹੈ, ਇਹ ਹਰ ਇਕ ਸ਼ਿਅਰ ਵਿਚ ਦੁਹਰਾਈ ਗਈ ਹੈ । ਤਮਨਾ, ਦੁਨੀਆ, ਮਦਰਾ, ਹਵਾ, ਸੀਮਾ, ਕਿਰਪਾ, ਕਲਾ, ਲੀਲਾ, ਵਖਰਾ, ਚਰਚਾ ਆਦਿ ਤੁਕਾਂਤ; ਇਨ੍ਹਾਂ ਦੀ ਅੰਤਲੀ ਧੁਨੀ ਇਕੋ ਜਿਹੀ ਹੈ । ਕਵਿਤਾ ਦਾ ਰੰਗ ਸੂਫ਼ੀਆਨਾ ਹੈ । ਰੱਬ ਨਾਲ ਨਿਹੋਰੇ ਭਿੜੇ ਹਨ, ਉਸ ਨੂੰ ਮਿਲਣ ਦੀ ਤਾਂਘ ਬੜੀ ਪ੍ਰਬਲ ਹੈ, ਪਰ ਮਿਲਦਾ ਵੀ ਨਹੀਂ । ਇਸ ਵਿਸ਼ਾਦ ਤੋਂ ਕਵਿਤਾ ਉਪਜੀ ਹੈ ।

ਭਾਈ ਨੰਦ ਲਾਲ ਦੀ ਫ਼ਾਰਸੀ ਦੀ ਇਕ ਗ਼ਜ਼ਲ ਦਾ ਨਮੂਨਾ ਵੇਖੋ:—

ببین دنیا در کمنداں آں پری رخسار ما
هر دو عالم قیمت یک تار موئے یار ما
ما نمی آریم تاب غمزۂ مژگاں او
یک نگاہ جانفزائیش بس بود درکار ما
هر نفس گویا بیاد نرگس مخمور او
بادہ هائی شوق مے نوشد دل هشیار ما

ਗ਼ਜ਼ਲ ਦਾ ਕਾਵਿਰੂਪ ਅਰੰਭ ਵਿਚ ਭਾਵੇਂ ਪ੍ਰੇਮ-ਵਿਲਾਸ ਲਈ ਚੁਣਿਆ ਗਿਆ, ਪਰ ਇਸ ਦਾ ਪਰਯੋਗ ਇਸ ਤਕ ਸੀਮਤ ਨਹੀਂ ਰਿਹਾ। ਇਸ ਵਿਚ ਇਸ਼ਕ, ਸਦਾਚਾਰ, ਫਲਸਫਾ, ਤਸੱਵੁਫ, ਅਨੇਕ ਭਾਂਤ ਦੇ ਵਿਸ਼ੇ ਆ ਸ਼ਾਮਲ ਹੋਏ ਹਨ। ਜੀਵਨ ਦੀਆਂ ਸਭ ਘਟਨਾਵਾਂ ਇਸ ਦਾ ਵਿਸ਼ਾ ਬਣ ਸਕਦੀਆਂ ਹਨ। ਅਜ ਕਵੀ ਪਿਆਰ, ਈਰਖਾ, ਮੌਤ, ਹੁਕਮ, ਰਜ਼ਾ, ਸ਼ੁਕਰ, ਸਬਰ, ਸੰਤੋਖ ਯਕੀਨ, ਉਮੀਦ, ਸ਼ਿਕਾਇਤ, ਸੰਸਾਰ ਦੀ ਨਾਸ਼ਮਾਨਤਾ, ਦੇਸ਼-ਪਿਆਰ, ਸਰਮਾਏਦਾਰ ਦੀ ਨਖਪੀ, ਮਨੁਖ ਦੀ ਮਨੁੱਖਤਾ, ਅਮਨ, ਲੜਾਈ ਆਦਿ ਬੇ-ਅੰਤ ਵਿਸ਼ਿਆਂ ਤੇ ਕਲਮ ਚਲਾਉਂਦੇ ਹਨ ਜੋ ਸਭ ਗ਼ਜ਼ਲ ਵਿਚ ਭਲੀ ਭਾਂਤ ਢੁੱਕ ਜਾਂਦੇ ਹਨ।

## ੩

# ਫ਼ਾਰਸੀ ਕਾਵਿ ਧਾਰਾ

ਅਸੀਂ ਫ਼ਾਰਸੀ ਕਾਵਿ-ਰੂਪਾਂ ਦਾ ਜ਼ਿਕਰ ਕਰ ਰਹੇ ਸਾਂ। ਅਸਾਂ ਦੇਖਿਆ ਹੈ ਕਿ ਫ਼ਾਰਸੀ ਗ਼ਜ਼ਲ ਕਿਸ ਤਰ੍ਹਾਂ ਉਪਜੀ, ਵਧੀ ਤੇ ਫਲੀ ਫੁੱਲੀ, ਉਸ ਦੇ ਵਿਕਾਸ ਵਿਚ ਕਿਹੜੀਆਂ ਕਿਹੜੀਆਂ ਸ਼ਕਤੀਆਂ ਨੇ ਹਿੱਸਾ ਪਾਇਆ ਤੇ ਕਿਹੜੇ ਕਿਹੜੇ ਕਵੀਆਂ ਨੇ ਇਸ ਨੂੰ ਇੰਜ ਪਰਵਾਨ ਚੜ੍ਹਾਇਆ। ਹੁਣ ਅਸੀਂ ਫ਼ਾਰਸੀ ਕਵਿਤਾ ਦੀ ਦੂਜੀ ਵੰਨਗੀ 'ਕਸੀਦਾ' ਲੈਂਦੇ ਹਾਂ। ਕਸੀਦਾ ਦੇ ਲਫ਼ਜ਼ੀ ਅਰਥ ਹਨ 'ਕਸਦ (ਇਰਾਦਾ) ਕਰਨਾ।' ਸੁ, ਇਹ ਕਵਿਤਾ ਦੀ ਉਹ ਵੰਨਗੀ ਹੈ ਜਿਸ ਵਿਚ ਕਵੀ ਕਿਸੇ ਬੰਦੇ ਵਲ ਮੁਹਾਰ ਮੋੜਦਾ ਹੈ ਅਥਵਾ ਉਸ ਦੀ ਉਸਤਤੀ ਨਿੰਦਾ ਜਾਂ ਕੋਈ ਘਟਨਾ ਬਿਆਨ ਕਰਦਾ ਹੈ। ਇਹ ਭੀ ਅਰਬੀ ਨਸਲ ਦੀ ਚੀਜ਼ ਹੈ। ਅਰਬੀ ਵਿਚ ਕਸੀਦੇ ਲਿਖਣ ਦਾ ਬਹੁਤ ਰਿਵਾਜ ਸੀ ਅਤੇ ਇਨ੍ਹਾਂ ਦੀਆਂ ਵਿਸ਼ੈ ਪਖ ਤੋਂ ਅਨੇਕਾਂ ਵੰਨਗੀਆਂ ਸਨ। ਇਹ ਇੱਕ ਐਸੀ ਕਾਵਿ-ਵੰਨਗੀ ਸੀ ਜੋ ਹਰ ਇਕ ਘਟਨਾ, ਹਰ ਇਕ ਮਤਲਬ ਲਈ ਵਰਤੀ ਜਾ ਸਕਦੀ ਸੀ। ਕੋਈ ਯੁੱਧ ਹੋਇਆ ਜਾਂ ਸੂਰਬੀਰਤਾ ਦਾ ਕੰਮ ਕੀਤਾ ਗਿਆ, ਕਵੀ ਨੇ ਝੱਟ ਕਲਮ ਫੜੀ ਤੇ ਕਸੀਦਾ ਲਿਖ ਦਿਤਾ। ਕਿਧਰ ਕਵੀ ਦੀ ਅੱਖ ਲੜ ਗਈ, ਝੱਟ ਆਪਣੇ ਮਨ ਦੀ ਭੜਾਸ ਮਾਸ਼ੂਕ ਦੇ ਹੁਸਨ ਦਾ ਵਰਨਣ ਕਰ ਕੇ ਕਢੀ। ਅਮੀਰ ਪਾਸੋਂ ਥੋੜਾ ਇਨਾਮ ਮਿਲਿਆ, ਕਸੀਦਾ ਲਿਖ ਉਸ ਦਾ ਧਨਵਾਦ ਕੀਤਾ। ਜਾਂ ਜੇ ਕੋਈ ਹਾਜਤ ਪੂਰੀ ਕਰਨ ਦੀ ਲੋੜ ਹੋਈ ਤਾਂ ਭਾਵੇਂ ਨਾਟਕੀ ਢੰਗ ਨਾਲ

ਉਸ ਦੀ ਸੁਣਾਉਟ ਆਪਣੇ ਮਾਲਿਕ ਨੂੰ ਪਾਵੀ। ਕੁਦਰਤ ਦਾ ਕੋਈ ਦ੍ਰਿਸ਼ ਪਸੰਦ ਆਇਆ, ਉਸ ਨੂੰ ਕਸੀਦੇ ਵਿਚ ਬੰਨ੍ਹ ਦਿਤਾ। ਕੋਈ ਸਿਖਿਆ ਦੇਣ ਦੀ ਲੋੜ ਪਈ, ਕਸੀਦੇ ਦੀ ਮੱਦਦ ਲਈ ਗਈ। ਇਸ ਤਰ੍ਹਾਂ ਕਸੀਦਾ ਅਰਬ ਜ਼ਿੰਦਗੀ ਦਾ ਇਕ ਜ਼ਰੂਰੀ ਅੰਗ ਬਣ ਗਿਆ। ਅਰਬ ਸ਼ਾਇਰੀ ਜੇ ਸਾਰੀ ਦੀ ਸਾਰੀ ਨਹੀਂ, ਤਾਂ ਇਸ ਦਾ ਇਕ ਵਡੇਰਾ ਭਾਗ ਜ਼ਰੂਰ ਕਸੀਦਿਆਂ ਵਿਚ ਹੀ ਮਿਲਦਾ ਹੈ।

ਜ਼ਰਾ ਕਸੀਦਿਆਂ ਦੀਆਂ ਵੰਨਗੀਆਂ ਵੇਖੋ :—

(੧) ਬਹਾਰੀਆ (ਜਿਸ ਵਿਚ ਬਸੰਤ ਰੁੱਤ ਦਾ ਵਰਣਨ ਹੋਵੇ।) (੨) ਖਜ਼ਾਨੀਆ (ਪੱਤ-ਝੜ ਦੇ ਵਰਣਨ ਵਾਲਾ।) (੩) ਸ਼ਿਤਾਈਆ (ਸਰਦੀ ਦੇ ਜ਼ਿਕਰ ਵਾਲਾ।) (੪) ਇਸ਼ਕੀਆ (ਪਿਆਰ ਤੇ ਸੌਂਦਰਯ ਦੇ ਭਾਵਾਂ ਨਾਲ ਲਦਿਆ ਹੋਇਆ) (੫) ਫਖਰੀਆ (ਕਵੀਆਂ ਦੇ ਆਪਣੀ ਰਚਨਾ ਉਤੇ ਮਾਣ ਨਾਲ ਭਰਿਆ ਹੋਇਆ) (੬) ਮਦਹੀਆ (ਕਿਸੇ ਦੀ ਉਪਮਾ ਵਿਚ ਕਹਿਆ ਗਿਆ) (੭) ਹਿਜਵੀਆ (ਨਿੰਦਾ-ਰਸ ਨਾਲ ਭਰਿਆ ਹੋਇਆ) (੮) ਮਰਸੀਆ (ਸੋਗਮਈ) (੯) ਹਿਕਮੀਆ (ਜਿਸ ਵਿਚ ਕੋਈ ਸਿਆਣੀ ਗਲ ਸਮਝਾਈ ਗਈ ਹੋਵੇ) (੧੦) ਸਿਖਿਆ ਦਾਇਕ (੧੧) ਦਾਸਤਾਨੀਆ (ਬਰਤਾਂਤੀ) (੧੨) ਮੁਨਾਜ਼ਰਾ (ਝਗੜੇ ਵਾਲਾ).

ਤਕਨੀਕ ਵਿਚ ਕਸੀਦਾ ਗ਼ਜ਼ਲ ਨਾਲ ਰਲਦਾ ਹੈ। ਅਸੀਂ ਪਿੱਛੇ ਦਸ ਆਏ ਹਾਂ ਕਿ ਗ਼ਜ਼ਲ ਸ਼ੁਰੂ ਵਿਚ ਕਸੀਦੇ ਦਾ ਹੀ ਇਕ ਹਿਸਾ ਹੁੰਦੀ ਸੀ ਜਿਸ ਨੂੰ ਤਸ਼ਬੀਬ ਆਖਦੇ ਹਨ। ਇਸ ਤਸ਼ਬੀਬ ਨੂੰ ਅੱਡ ਕਰਕੇ ਗ਼ਜ਼ਲ ਘੜ ਲਈ ਗਈ। ਇਸ ਕਾਰਨ ਬਣਾਵਟ ਵਿਚ ਕਸੀਦਾ ਤੇ ਗ਼ਜ਼ਲ ਰੱਲਦੇ ਹਨ। ਕਸੀਦੇ ਦਾ ਪਹਿਲਾ ਸ਼ਿਅਰ ਅਥਵਾ 'ਮਤਲ' ਗ਼ਜ਼ਲ ਵਾਂਗ ਤੁਕਾਂਤ ਵੀ ਰਖਦਾ ਹੈ ਤੇ ਰਦੀਫ ਵੀ। ਹਰ ਅਗੋਂ ਆਉਣ ਵਾਲਾ ਸ਼ਿਅਰ ਆਪਣ ਅੰਤ ਵਿਚ ਉਹੋ ਕਾਫੀਆ ਤੇ ਰਦੀਫ ਲਿਆਉਂਦੇ ਹਨ। ਕਸੀਦੇ ਦੇ ਪਹਿਲੇ ਹਿੱਸੇ ਨੂੰ ਜਿਸ ਵਿਚ ਇਸ਼ਕ, ਹੁਸਨ ਆਦਿ ਦਾ ਜ਼ਿਕਰ ਹੁੰਦਾ ਹੈ ਤਸ਼ਬੀਬ ਕਹਿੰਦੇ ਹਨ। ਤਸ਼ਬੀਬ ਤੋਂ ਬਾਦ ਗੁਰੇਜ਼ ਅਥਵਾ 'ਮੋੜ' ਹੁੰਦਾ ਹੈ। ਇਥੋਂ ਕਵੀ ਤਸ਼ਬੀਬ ਨੂੰ ਛੱਡ ਕੇ ਆਪਣੇ ਮੰਤਵ ਵਲ ਮੁੜਦਾ ਹੈ ਤੇ ਅਗੋਂ ਉਪਮੇਯ ਦੀ ਉਪਮਾ ਸ਼ੁਰੂ ਹੁੰਦੀ ਹੈ ਜਾਂ ਫੇਰ ਨਿੰਦਾ। ਉਪਮਾ

ਵਿਚ ਉਪਮੇਯ ਦੇ ਗੁਣਾਂ, ਉਸ ਦੀ ਦਇਆ, ਕਿਰਪਾਲਤਾ, ਸੂਰਬੀਰਤਾ, ਤਲਵਾਰ, ਘੋੜੇ, ਨੇਜ਼ੇ, ਹਾਥੀ ਆਦਿ ਦੀ ਤਾਰੀਫ਼ ਕੀਤੀ ਜਾਂਦੀ ਹੈ। ਇਸ ਤੋਂ ਪਿਛੋਂ ਕਵੀ ਬੜੀ ਚੱਤਰਤਾ ਨਾਲ ਆਪਣੀ ਸੁਣ ਉਟ ਪਾਂਦਾ ਹੈ; ਜੋ ਕੁਝ ਮੰਗਣਾ ਹੁੰਦਾ ਹੈ, ਮੰਗਦਾ ਹੈ, ਜਾਂ ਜਿਹੜੀ ਸ਼ਿਕਾਇਤ ਕਰਨੀ ਹੁੰਦੀ ਹੈ, ਕਰਦਾ ਹੈ। ਨਾਲ ਹੀ ਆਪਣੀ ਕਾਵਿ ਕਲਾ ਤੇ ਫ਼ਖਰ ਕਰਦਾ ਹੈ ਅਥਵਾ ਇਸ਼ਾਰਾ ਸੁੱਟਦਾ ਹੈ ਕਿ ਉਹ ਸੱਚ ਮੁੱਚ ਹੀ ਉਸ ਦੀ ਮਿਹਰਬਾਨੀ ਦੇ ਯੋਗ ਹੈ। ਫਿਰ ਉਪਮੇਯ ਦੇ ਹੱਕ ਵਿਚ ਪ੍ਰਾਰਥਨਾ ਹੁੰਦੀ ਹੈ ਕਿ ਰੱਬ ਤੇਰੀ ਉਮਰ ਲੰਮੀ ਕਰ ਜਾਂ ਤੇਰਾ ਪਰਤਾਪ ਬਣਿਆ ਰਹੇ। ਅਖੀਰ ਵਿਚ 'ਮਕਤਾ' ਹੁੰਦਾ ਹੈ। ਇਸ ਵਿਚ ਕਵੀ ਦਾ ਤਖ਼ੱਲੁਸ (ਉਪਨਾਮ) ਆਉਂਦਾ ਹੈ ਤੇ ਕਸੀਦੇ ਦਾ ਅੰਤ ਹੁੰਦਾ ਹੈ। ਕਸੀਦੇ ਦੇ ਸ਼ਿਅਰਾਂ ਦੀ ਗਿਣਤੀ ਬੱਝੀ ਨਹੀਂ ਹੁੰਦੀ, ਸੌ ਸੌ ਤਕ ਅਪੜ ਪੈਂਦਾ ਹੈ। ਵੰਨਗੀ ਲਈ ਉਨਸਰੀ, ਅਨਵਰੀ ਜਾਂ ਉਰਫ਼ੀ ਆਦਿ ਦੇ ਕਸੀਦੇ ਦੇਖੋ।

ਕਸੀਦਾ ਜਿਵੇਂ ਕਿ ਅਸਾਂ ਵੇਖਿਆ ਹੈ ਅਰਬੀ ਨਸਲ ਦੀ ਚੀਜ਼ ਹੈ, ਫ਼ਾਰਸੀ ਵਿਚ ਇਸ ਦੇ ਲਿਖਣ ਦਾ ਰਿਵਾਜ ਅਰਬ ਵਾਲਿਆਂ ਦੀ ਰੀਸ ਵਿਚ ਪਿਆ। ਅਰਬੀ ਕਵੀ ਅਰਬ ਜੇਤੂਆਂ ਦੀ ਵਿਜੈ ਤੇ ਕਸੀਦੇ ਲਿਖਦੇ ਤੇ ਇਨਾਮ ਪਾਂਦੇ। ਫ਼ਾਰਸੀ ਕਵੀਆਂ ਨੇ ਵੀ ਉਨ੍ਹਾਂ ਦੀ ਰੀਸੇ, ਇਨਾਮ ਤੇ ਜਾਗੀਰਾਂ ਦੀ ਲਾਲਸਾ ਵਿਚ ਕਸੀਦੇ ਲਿਖੇ। ਪਰ ਜਿਵੇਂ ਮੌਲਾਨਾ ਸ਼ਿਬਲੀ ਲਿਖਦੇ ਹਨ, ਈਰਾਨੀਆਂ ਨੇ ਕਸੀਦੇ ਦੀ ਹਕੀਕਤ ਨੂੰ ਨਾ ਸਮਝਿਆ, ਸ਼ੁਰੂ ਤੋਂ ਹੀ ਗਲਤ ਰਸਤੇ ਤੇ ਪੈ ਗਏ। ਕਸੀਦਾ ਭਾਂਤ ਭਾਂਤ ਦੇ ਵਿਸ਼ਿਆਂ ਨੂੰ ਪਰਗਟ ਕਰਨ ਦਾ ਵਧੀਆ ਸਾਧਨ ਸੀ, ਪਰ ਈਰਾਨੀਆਂ ਨੇ ਇਸ ਨੂੰ ਖੁਸ਼ਾਮਦ ਦਾ ਵਸੀਲਾ ਸਮਝ ਲਿਆ, ਜਿਸ ਕਾਰਨ ਫ਼ਾਰਸੀ ਸ਼ਾਇਰੀ ਵਿਚ ਹੱਦ ਦਰਜੇ ਦੀ ਅਤਿ ਕਥਨੀ ਤੇ ਗਿਰਾਵਟ ਆ ਗਈ, ਵਾਸਤਵਿਕ ਰੰਗ ਜਾਂਦਾ ਰਿਹਾ। ਜੋ ਚੀਜ਼ ਕਹੀ ਜਾਂਦੀ ਰਸਮੀ ਜਿਹੀ, ਸਚਾਈ ਤੋਂ ਦੂਰ ਹੁੰਦੀ। ਇਸ ਗਲ ਨੂੰ ਉਪਮਾ ਕਰਨ ਵਾਲਾ ਤੇ ਉਪਮੇਯ ਦੋਵੇਂ ਭਲੀ ਭਾਂਤ ਸਮਝਦੇ।

ਇਸ ਗਲ ਦੇ ਹੁੰਦਿਆਂ ਹੋਇਆਂ ਵੀ ਇਹ ਨਹੀਂ ਸਮਝ ਲੈਣਾ ਚਾਹੀਦਾ ਕਿ ਇਹ ਹਜ਼ਾਰ ਸਾਲ ਦੀ ਸਾਰੀ ਮਿਹਨਤ ਵਿਅਰਥ ਗਈ। ਸਨਾਈ, ਸਾਅਦੀ ਅਮੀਰ ਖੁਸਰੋ ਆਦਿ ਆਜ਼ਾਦ ਸੁਭਾ ਕਵੀਆਂ ਨੇ ਸਿਖਿਆ ਭਰਪੂਰ ਕਸੀਦੇ ਲਿਖ

ਕੇ ਲੋਕਾਂ ਦੇ ਸਦਾਚਾਰਕ ਪਹਿਲੂ ਨੂੰ ਉਘਿਆਇਆ। ਇਸ ਤੋਂ ਵੱਧ, ਕਸੀਦਾ-ਲੇਖਕਾਂ ਦੇ ਜਤਨਾਂ ਨਾਲ ਫਾਰਸੀ ਜ਼ੁਬਾਨ ਇੰਨੀ ਤੁੰਗੀ ਕਰ ਗਈ ਕਿ ਇਸ ਵਿਚ ਬਰੀਕ ਤੋਂ ਬਰੀਕ ਖਿਆਲ ਖੁੱਭਣਾ ਸੁਖਾਲਾ ਹੋ ਗਿਆ। ਜ਼ੁਬਾਨ ਦੀ ਇਸ ਉੱਨਤੀ ਨੇ ਫਾਰਸੀ ਨੂੰ ਮੱਧ ਕਾਲ ਵਿਚ ਪੰਜ ਸੌ ਸਾਲ ਤੱਕ ਅੰਤਰ-ਰਾਸ਼ਟਰੀ ਭਾਖਾ ਬਣਨ ਦੇ ਯੋਗ ਬਣਾ ਦਿੱਤਾ।

ਫਾਰਸੀ ਕਸੀਦਾ-ਗੋਈ ਵੀ ਰੂਦਕੀ ਤੋਂ ਹੀ ਸ਼ੁਰੂ ਹੁੰਦੀ ਹੈ। ਉਸ ਨੇ ਸਾਮਾਨੀ ਬਾਦਸ਼ਾਹ ਦੀ ਖਾਤਰ ਕਸੀਦੇ ਲਿਖੇ। ਉਸ ਵੇਲੇ ਤਕ ਫਾਰਸੀ ਕਸੀਦੇ ਦਾ ਰੰਗ ਰੂਪ ਨਿੱਖਰ ਆਇਆ ਸੀ। ਉਸ ਦਾ ਕਸੀਦਾ—

بوے جوے مولیاں آید ہمے — یاد یار مہرباں آید ہمے

ਬੜੀ ਪਕਿਆਈ ਦਾ ਸਬੂਤ ਦਿੰਦਾ ਹੈ। ਉਸ ਤੋਂ ਪਿਛੋਂ ਗਜ਼ਨਵੀ ਕਾਲ ਦੇ ਕਵੀ ਅਸਦੀ, ਉਨਸਾਰੀ, ਫਰੁੱਖੀ, ਮਿਨੂਚਿਹਰੀ, ਸਨਾਈ ਆਦਿ ਆਉਂਦੇ ਹਨ। ਅਸਦੀ ਨੇ ਕਸੀਦੇ ਵਿਚ 'ਵਾਦ-ਵਿਵਾਦ' ਨੂੰ ਦਾਖਲ ਕਰਕੇ ਇਕ ਨਵੀਂ ਕਿਸਮ ਦੇ ਕਸੀਦੇ ਨੂੰ ਚਲਾਇਆ।

ਇੱਸ ਤੋਂ ਪਿਛੋਂ ਸਲਜੂਕ ਵੰਸ਼ ਦੇ ਕਵੀਆਂ ਨੇ ਇਸ ਕਾਵਿ-ਰੂਪ ਨੂੰ ਚਮਕਾਇਆ। ਇਨ੍ਹਾਂ ਵਿਚੋਂ ਅਨਵਰੀ, ਵਤਵਾਤ, ਮੁਇੱਜ਼ੀ, ਸੋਜ਼ਨੀ ਸਾਬਿਰ, ਬੜੇ ਪਰਸਿੱਧ ਹਨ। ਅਨਵਰੀ ਨੂੰ ਕਸੀਦੇ ਦਾ ਉਸਤਾਦ ਮੰਨਿਆ ਜਾਂਦਾ ਹੈ। ਜਾਮੀ ਲਿਖਦਾ ਹੈ—

در شعر سه کس پیمبرانند — هر چند که لانبی بعدی
ابیات و قصیده و غزل را — فردوسی و انوری و سعدی

(ਕਾਵਿ-ਕਲਾ ਦੇ ਤਿੰਨ ਪੈਗੰਬਰ (ਮੰਨੇ ਜਾਂਦੇ) ਹਨ, ਭਾਵੇਂ ਹਜ਼ਰਤ ਮੁਹੰਮਦ ਸਾਹਿਬ ਤੋਂ ਪਿਛੋਂ ਕੋਈ ਪੈਗੰਬਰ ਨਹੀਂ ਹੋ ਸਕਦਾ। ਬੈਂਤਾਂ (ਮਸਨਵੀ) ਦਾ ਫਿਰਦੌਸੀ, ਕਸੀਦੇ ਦਾ ਅਨਵਰੀ ਤੇ ਗ਼ਜ਼ਲ ਦਾ ਸਾਅਦੀ)

ਸਲਜੂਕ ਵੰਸ਼ ਦੇ ਸਮੇਂ ਤੋਂ ਪਹਿਲਾਂ ਸਾਰੇ ਮੁਸਲਮਾਨੀ ਮੁਲਕਾਂ ਦੀ ਇਲਮੀ ਤੇ ਦਫਤਰੀ ਜ਼ੁਬਾਨ ਅਰਬੀ ਸੀ। ਅਰਪ ਅਰਸਲਾਨ ਨੇ ਪਹਿਲੀ ਵਾਰੀ ਫਾਰਸੀ ਨੂੰ ਸਰਕਾਰੀ ਭਾਖਾ ਬਣਾਇਆ ਜਿਸ ਕਾਰਨ ਫਾਰਸੀ ਖੂਬ ਵਧਣ ਫੁੱਲਣ ਲਗੀ।

ਇਸ ਤੋਂ ਪਿਛੋਂ ਖਾਕਾਨੀ,ਨਾਸਿਰ, ਖੁਸਰੋ, ਜ਼ਹੀਰ, ਫਾਰਯਾਬੀ ਤੇ ਸਾਅਦੀ ਨੇ ਕਸੀਦੇ ਲਿਖੇ, ਪਰ ਪਿਛਲੇ ਦੋਹਾਂ ਨੇ ਆਪਣੀ ਲਿਖਤ ਨੂੰ ਬਹੁਤ ਹਦ ਤਕ ਖੁਸ਼ਾਮਦ ਤੋਂ ਪਾਕ ਰਖਿਆ। ਹਿੰਦੁਸਤਾਨ ਵਿਚ ਅਮੀਰ ਖੁਸਰੋ ਤੇ ਉਰਫੀ ਨੇ ਕਸੀਦਿਆਂ ਵਿਚ ਨਾਂ ਪੈਦਾ ਕੀਤਾ। ਉਨ੍ਹਵੀਂ ਸਦੀ ਵਿਚ ਕਾਆਨੀ ਨੇ ਇਕ ਵਾਰ ਫਿਰ ਪੁਰਾਣੇ ਉਸਤਾਦਾਂ, ਉਨਸਰੀ, ਮਿਨੂਚਿਹਰੀ, ਅਨਵਰੀ ਆਦਿ ਦੀ ਯਾਦ ਤਾਜ਼ਾ ਕਰ ਦਿਤੀ।

### ਮਸਨਵੀ:

ਗਜ਼ਲ ਤੇ ਕਸੀਦੇ ਤੋਂ ਲੰਘ ਕੇ ਫਾਰਸੀ ਕਾਵਿ-ਰੂਪਾਂ ਦੀ ਤੀਜੀ ਵੰਨਗੀ 'ਮਸਨਵੀ' ਹੈ। ਇਹ ਈਰਾਨੀਆਂ ਦੀ ਖਾਸ ਆਪਣੀ ਚੀਜ਼ ਹੈ, ਅਰਬੀ ਵਿਚ ਨਹੀਂ ਮਿਲਦੀ। ਅਰਬ ਕਵੀਆਂ ਨੇ ਇਸ ਨੂੰ ਅਪਨਾਣ ਦਾ ਜਤਨ ਕੀਤਾ, ਪਰ ਉਹ ਰੰਗ ਨਾ ਆ ਸਕਿਆ, ਜੋ ਫਾਰਸੀ ਵਿਚ ਇਸ ਆਉਂਦਾ ਹੈ। ਹਾਂ, ਉਰਦੂ ਵਿਚ ਇਸ ਨੂੰ ਸਫਲਤਾ ਸਹਿਤ ਨਿਭਾ ਲਿਆ ਗਿਆ ਹੈ।

ਮਸਨਵੀ ਵਿਚ ਰਦੀਫ ਤੇ ਕਾਫੀਏ ਦੀ ਕੈਦ ਨਹੀਂ ਹੁੰਦੀ ਹਰ ਇਕ ਬੈਂਤ ਦਾ ਆਪਣਾ ਆਪਣਾ ਕਾਫੀਆ ਹੁੰਦਾ ਹੈ, ਅਥਵਾ ਦੋਹਾਂ ਮਿਸਰਿਆਂ ਦਾ ਤੁਕਾਂਤ ਰਲਦਾ ਹੈ, ਪਰ ਇਕ ਬੈਂਤ ਦਾ ਤੁਕਾਂਤ ਦੂਜੇ ਨਾਲ ਰਲਣ ਦੀ ਸ਼ਰਤ ਨਹੀਂ। ਇਸ ਕਾਰਨ ਇਸ ਦੀ ਘਾੜਤ ਸੌਖੀ ਹੋ ਜਾਂਦੀ ਹੈ। ਲੰਮੀਆਂ ਕਹਾਣੀਆਂ ਕਰਨ ਲਈ ਜਾਂ ਡੂੰਘੇ ਵਿਚਾਰਾਂ ਦੇ ਪਰਗਟਾਉਣ ਲਈ ਇਹ ਕਾਵਿ-ਰੂਪ ਡਾਢਾ ਢੁਕਦਾ ਹੈ। ਰਦੀਫ਼ ਤੇ ਕਾਫ਼ੀਏ ਦੀ ਅਵਸ਼ਕਤਾ ਨਹੀਂ। ਕਵੀ ਦੀ 'ਸੋਚ' ਤੇ 'ਫੁਰਨਾ' ਖੁਲ੍ਹੀਆਂ ਉਡਾਰੀਆਂ ਲਾ ਸਕਦੇ ਹਨ।

ਇਸ ਵਿਚ ਵਿਸ਼ੇ-ਲੜੀ ਇਕੋ ਚਲਦੀ ਹੈ, ਗਜ਼ਲ ਵਾਂਗ ਸ਼ਿਅਰ ਅੱਡ ਅੱਡ ਖਿਆਲ ਨਹੀਂ ਰਖਦੇ। ਅਰੰਭ ਵਿਚ ਮੰਗਲਾਚਰਨ ਹੁੰਦਾ ਹੈ, ਜਿਸ ਵਿਚ ਇਕ ਰੱਬ ਦੀ ਉਸਤੱਤੀ ਹੁੰਦੀ ਹੈ, ਜਾਂ ਪੈਗੰਬਰ ਨੂੰ ਅਰਾਧਿਆ ਜਾਂਦਾ ਹੈ ਅਤੇ ਅਰਦਾਸ ਕੀਤੀ ਜਾਂਦੀ ਹੈ। ਕਈ ਵਾਰੀ ਵਕਤ ਦੇ ਹਾਕਮ ਦੀ ਉਸਤੱਤੀ ਵਿਚ ਵੀ ਕੁਝ ਕਿਹਾ ਜਾਂਦਾ ਹੈ। ਕਦੀ ਕਦੀ ਹੋ ਚੁਕੇ ਕਵੀਆਂ ਨੂੰ ਸ਼ਰਧਾ ਦੇ ਫੁਲ ਭੇਟਾ ਕੀਤੇ ਜਾਂਦੇ ਹਨ। ਫੇਰ ਕਿੱਸਾ ਅਰੰਭ ਹੁੰਦਾ ਹੈ ਅਤੇ ਅੰਤ ਧੰਨਵਾਦ ਤੇ ਹੁੰਦਾ ਹੈ। ਮਸਨਵੀ ਨੂੰ ਇਸ ਤਰ੍ਹਾਂ ਲਿਖਣ ਦੀ ਰੀਤ ਨਜ਼ਾਮੀ ਗੰਜਵੀ ਨੇ

ਚਲਾਈ ਅਤੇ ਹੁਣ ਤਕ ਚਲੀ ਆਉਂਦੀ ਹੈ।

ਮਸਨਵੀ ਲਈ ਸੱਤ ਛੰਦ ਨਿਯਤ ਹਨ, ਪਰ ਮੁਤਕਾਰਿਬ[1], ਹਜ਼ਜ[2], ਰਮਲ[3], ਸਰੀਅ[4] ਹੀ ਵਧੇਰੇ ਪਰਚਲਤ ਹਨ। ਲੜਾਈ ਲਈ ਪਹਿਲਾ ਅਤੇ ਇਸ਼ਕ ਲਈ ਦੂਜਾ ਤੇ ਤੀਜਾ ਪਸੰਦ ਕੀਤਾ ਜਾਂਦਾ ਹੈ, ਪਰ ਅੱਠ ਵਾਰ ਆਉਣ ਦੀ ਥਾਂ ਛੇ ਵਾਰ ਆਉਂਦੇ ਹਨ।

ਸਾਰੇ ਫ਼ਾਰਸੀ ਕਾਵਿ-ਰੂਪਾਂ ਦਾ ਬਾਵਾ ਆਦਮ ਰੂਦਕੀ ਨੂੰ ਮੰਨਿਆ ਜਾਂਦਾ ਹੈ। ਉਸ ਦੇ ਦੀਵਾਨ ਵਿਚ ਕਸੀਦੇ, ਰੁਬਾਈਆਂ, ਕਿਤੇ, ਗ਼ਜ਼ਲਾਂ ਸਭ ਕੁਝ ਮਿਲਦਾ ਹੈ, ਪਰ ਮਸਨਵੀ ਨਹੀਂ ਮਿਲਦੀ। ਮੌਲਾਨਾ ਸ਼ਿਬਲੀ ਦਾ ਵਿਚਾਰ ਹੈ ਕਿ ਰੂਦਕੀ ਨੇ ਕਲੀਲਾ-ਦਿਮਨਾ ਦਾ ਜਿਹੜਾ ਉਲੱਥਾ ਅਰਬੀ ਵਿਚੋਂ ਕੀਤਾ, ਉਹ ਜ਼ਰੂਰ ਮਸਨਵੀ ਵਿਚ ਹੋਣਾ ਹੈ। ਕਹਿੰਦੇ ਹਨ ਰੂਦਕੀ ਨੇ ਇੱਕ ਕਿੱਸਾ 'ਵਾਮਿਕ ਅਜ਼ਰਾ' ਵੀ ਲਿਖਿਆ। ਕੀ ਪਤਾ ਉਹ ਮਸਨਵੀ ਵਿਚ ਹੀ ਹੋਵੇ?

ਰੂਦਕੀ ਤੋਂ ਪਿਛੋਂ ਦਕੀਕੀ ਆਉਂਦਾ ਹੈ। ਇਸ ਨੇ ਸ਼ਾਹਨਾਮਾ ਅਰੰਭ ਕੀਤਾ ਅਤੇ ਹਜ਼ਾਰ ਕੁ ਸ਼ਿਅਰ ਹੀ ਲਿਖੇ ਸਨ ਕਿ ਮਰ ਗਿਆ। ਇਸ ਦੇ ਸ਼ਿਅਰਾਂ ਨੂੰ ਫ਼ਿਰਦੌਸੀ ਨੇ ਆਪਣੇ ਸ਼ਾਹਨਾਮੇ ਵਿਚ ਸ਼ਾਮਲ ਕਰ ਲਿਆ।

ਫ਼ਿਰਦੌਸੀ ਨੂੰ ਮਸਨਵੀ ਦਾ ਪੈਗ਼ੰਬਰ ਕਹਿੰਦੇ ਹਨ, ਅਤੇ ਅਜਿਹਾ ਪੈਗ਼ੰਬਰ ਜਿਸ ਨੂੰ ਹਾਲੀ ਤਕ ਮਾਤ ਨਹੀਂ ਪਾਇਆ ਜਾ ਸਕਿਆ। ਦੌਲਤ ਸ਼ਾਹ ਸਮਰਕੰਦੀ ਲਿਖਦਾ ਹੈ — "ਅਨਵਰੀ ਦੇ ਕਸੀਦਿਆਂ ਦੇ ਜਵਾਬ ਵਿਚ ਖ਼ਾਕਾਨੀ ਨੇ ਕਸੀਦੇ ਲਿਖੇ, ਸਾਅਦੀ ਦੇ ਮੁਕਾਬਲੇ ਵਿਚ ਅਮੀਰ ਖੁਸਰੋ (ਦੇਹਲਵੀ) ਨੇ ਜ਼ਿਆਦਾ ਸੁਆਦਲੀ ਗ਼ਜ਼ਲ ਦਿਤੀ, ਪਰ ਫ਼ਿਰਦੌਸੀ ਵਾਂਗੂ ਕਿਸੇ ਨੇ ਵੀ ਸ਼ਿਅਰ ਨਾ ਕਹੇ।" ਯੁੱਧ ਦਾ ਰੰਗ ਬੰਨ੍ਹਣ ਵਿਚ ਫ਼ਿਰਦੌਸੀ ਦੀ ਰੀਸ ਨਹੀਂ। ਇਸ ਦੇ ਸ਼ਾਹਨਾਮੇ ਨੂੰ ਠੀਕ ਹੀ ਫ਼ਾਰਸੀ ਦਾ ਮਹਾਂ-ਕਾਵਿ ਹੋਣ ਦਾ ਮਾਨ ਪਰਾਪਤ ਹੈ। ਫ਼ਿਰਦੌਸੀ ਤੋਂ ਪਿਛੋਂ ਇਸ ਫ਼ਨ ਦਾ ਉਸਤਾਦ ਨਜ਼ਾਮੀ ਗੰਜਵੀ ਹੋਇਆ। ਨਜ਼ਾਮੀ ਨੇ ਖ਼ਮਸਾ ਅਰਥਾਤ ਪੰਜ ਮਸਨਵੀਆਂ,

---

੧– فعولن فعولن فعولن

੨– مفاعیلن مفاعیلن مفاعیلن

੩– فاعلاتن فاعلاتن فاعلاتن

੪– مستفعلن مستفعلن مستفعلن

(੧) ਮਖ਼ਜ਼ਨੁ-ਲ-ਅਸਰਾਰ, (੨) ਖੁਸਰੋ ਸ਼ੀਰੀ, (੩) ਲੈਲਾ ਮਜਨੂੰ, (੪) ਸਕੰਦਰ ਨਾਮਾ, (੫) ਹਫਤ ਪੈਕਰ ਜਾਂ ਬਹਿਰਾਮ ਗੋਰ ਲਿਖ ਕੇ ਇਸ ਕਾਵਿਰੂਪ ਨੂੰ ਹੋਰ ਵੀ ਪਰਵਾਣਿਤ ਬਣਾਇਆ। ਉਸ ਨੇ ਰੁਮਾਂਟਿਕ, ਬੀਰ ਰਸੀ ਤੇ ਸੂਫੀਆਨਾ ਤਿੰਨੇ ਤਰ੍ਹਾਂ ਦੇ ਵਿਸ਼ਿਆਂ ਨੂੰ ਛੁਹਿਆ। ਉਪਰ ਦਿੱਤੀ ਸੂਚੀ ਵਿਚ ਨੰ: ੧ ਤਸਵੁਫ ਬਾਰੇ ਹੈ, ਨੰ: ੨ ਤੇ ੩ ਪਰੇਮ ਕਥਾਵਾਂ ਹਨ, ਸਿਕੰਦਰ ਨਾਮਾ ਤੇ ਹਫਤ ਪੈਕਰ ਬੀਰ ਰਸੀ ਕਵਿਤਾਵਾਂ ਹਨ। ਉਸ ਤੋਂ ਪਿਛੋਂ ਸ਼ੇਖ ਸਾਅਦੀ ਆਇਆ। ਇਸ ਨੇ ਬੋਸਤਾਨ ਲਿਖੀ। ਵਿਸ਼ਾ ਇਸ ਦਾ ਸਿਖਿਆ ਹੈ, ਪਰ ਢੰਗ ਬੜਾ ਰੋਚਕ। ਬਰਤਾਂਤੀ ਢੰਗ ਤੇ ਸਾਦਾ ਜ਼ੁਬਾਨ ਨੇ ਇਸ ਮਨਸਵੀ ਨੂੰ ਬਹੁਤ ਹਰ ਮਨ ਪਿਆਰਾ ਬਣਾ ਦਿਤਾ ਹੈ।

ਅਮੀਰ ਖੁਸਰੋ ਦਿਹਲਵੀ ਨੇ ਵੀ ਨਜ਼ਾਮੀ ਗੰਜਵੀ ਦੀ ਰੀਸ ਵਿਚ ਖਮਸਾ ਲਿਖਿਆ ਹੈ। 'ਮਤਲਾ-ਉਲ-ਅਨਵਾਰ' ਤਸੱਵੁਫ਼ ਬਾਰੇ ਹੈ, 'ਸ਼ੀਰੀ' ਖੁਸਰੋ' ਤੇ 'ਲੈਲਾ ਮਜਨੂੰ' ਪਰੇਮ-ਕਥਾਵਾਂ ਹਨ, 'ਆਇਨਾ-ਸਿਕੰਦਰੀ' ਤੇ 'ਹਸ਼ਤ ਬਹਿਸ਼ਤ' ਬੀਰ ਰਸੀ।

ਮੌਲਾਨਾ ਅਬਦੁਰ-ਰਹਿਮਾਨ 'ਜਾਮੀ' ਦੀਆਂ ਸਤ ਮਸਨਵੀਆਂ ਵਿਚੋਂ 'ਯੂਸਫ-ਜ਼ੁਲੇਖਾਂ'ਤੇ 'ਲੈਲਾ ਮਜਨੂੰ' ਬਹੁਤ ਪਰਸਿਧ ਹਨ। ਇਨ੍ਹਾਂ ਵਿਚ ਦੁਨਿਆਵੀ ਆਦਰਸ਼ਕ ਪਿਆਰ ਦੇ ਨਜ਼ਾਰੇ ਹਨ। ਬਹੁਤੀਆਂ ਮਸਨਵੀਆਂ ਵਿਚ ਹਕੀਕੀ ਅਤੇ ਮਜਾਜ਼ੀ ਦੋਵੇਂ ਰੰਗ ਮਿਲੇ ਹੋਏ ਹੁੰਦੇ ਹਨ ਅਤੇ ਇਸੇ ਕਾਰਨ ਇਨ੍ਹਾਂ ਦੀ ਅਪੀਲ ਦਾ ਦਾਇਰਾ ਵੱਡਾ ਹੁੰਦਾ।

ਫਾਰਸੀ ਮਸਨਵੀਆਂ ਦੀ ਇਕ ਹੋਰ ਧਾਰਾ ਵੀ ਹੈ। ਇਸ ਦਾ ਬਾਨੀ ਸਨਾਈ ਸੀ। ਉਸ ਨੇ ਹਦਾਇਕੁਲ-ਹਕੀਕਤ ਲਿਖ ਕੇ ਮਸਨਵੀ ਵਿਚ ਅਧਿਆਤਮਿਕ ਵਿਸ਼ਿਆਂ ਨੂੰ ਨਿਭਾਇਆ। ਉਸ ਦੀ ਰੀਸ ਵਿਚ ਨਜ਼ਾਮੀ ਨੇ 'ਮਖਜ਼ਨੁਲ ਅਸਰਾਰ' ਲਿਖੀ।

ਫਰੀਦੁੱਦੀਨ ਅਤਾਰ ਦੀ 'ਮੰਤਕ-ਉਤ-ਤੈਰ' ਫਾਰਸੀ ਸਾਹਿੱਤ ਵਿਚ ਜ਼ਬਾਨ ਦੀ ਸਰਲਤਾ ਤੇ ਬਿਆਨ ਦੀ ਸੁਖੇਨਤਾ ਦੇ ਕਾਰਨ ਜੋੜ ਨਹੀਂ ਰਖਦੀ। ਤਸਵੁਫ ਵਿਚ ਮੌਲਾਨਾ ਰੂਮੀ ਦੀ 'ਮਸਨਵੀਏ ਮਾਅਨਵੀ' ਨੂੰ ਮੰਤਕ-ਉਤ-ਤੈਰ ਜਿਹੀ ਹੋਰ ਕੋਈ ਪੁਸਤਕ ਨਹੀਂ। ਮੌਲਾਨਾ ਰੂਮੀ ਦੀ ਮਸਨਵੀ ਨੂੰ ਪਹਿਲਵੀ

ਕੁਰਾਨ ਦਾ ਕੁਰਾਨ ਕਿਹਾ ਗਿਆ ਹੈ :—

مثنوئی مولوی معنوی - هست قرآں در زباں پہلوی

ਇਸ ਵਿਚ ਸੂਫੀਆਂ ਦੇ ਸਾਰੇ ਸਿਧਾਂਤ ਨੂੰ Allegory ਦੇ ਰੂਪ ਵਿਚ ਖੋਲ੍ਹਿਆ ਗਿਆ ਹੈ। ਇਸ ਵਿਚ ਛੱਬੀ ਹਜ਼ਾਰ ਤੋਂ ਵਧ ਸ਼ਿਅਰ ਹਨ ਅਤੇ ਈਰਾਨ ਵਿਚ ਹਾਫਜ਼ ਤੇ ਸਾਅਦੀ ਵਾਂਗੂੰ ਬੜੇ ਸ਼ੌਕ ਨਾਲ ਪੜ੍ਹੀ ਜਾਂਦੀ ਹੈ।

## ਰੁਬਾਈ :

ਮਸਨਵੀ ਵਾਂਗ ਰੁਬਾਈ ਵੀ ਨਿਰੋਲ ਈਰਾਨੀ ਚੀਜ਼ ਹੈ। ਇਸ ਦਾ ਪੁਰਾਣਾ ਨਾਂ 'ਦੋ ਬੇਤੀ' ਜਾਂ 'ਚਹਾਰ ਬਰਗ' (ਚਾਰ ਮਿਸਰਈ) ਹੈ ਕਿਉਂਕਿ ਇਸ ਵਿਚ ਦੋ ਬੈਂਤ ਅਥਵਾ ਚਾਰ ਮਿਸਰੇ ਹੁੰਦੇ ਹਨ। ਅਰੰਭ ਵਿਚ ਇਹ ਦੋਵੇਂ ਤੁਕਾਂਤ-ਸਹਿਤ ਹੋਇਆ ਕਰਦੇ ਸਨ ਪਰ ਮਗਰੋਂ ਪਹਿਲ, ਦੂਜੇ ਤੇ ਚੌਥੇ ਮਿਸਰੇ ਦਾ ਤੁਕਾਂਤ ਰਲਾਉਣ ਦੀ ਅਵਸ਼ਕਤਾ ਰਹਿ ਗਈ, ਤੀਜੇ ਨੂੰ ਖੁਲ੍ਹਾ ਛੱਡ ਦਿੱਤਾ, ਜਿਸ ਨਾਲ ਇਸ ਵਿੱਚ ਖਿਆਲ ਬੰਨ੍ਹਣ ਦੀ ਹੋਰ ਵੀ ਖੁਲ੍ਹ ਹੋ ਗਈ। ਨਮੂਨੇ ਲਈ ਉਮਰ ਖਿਆਮ ਦੀ ਇਕ ਰੁਬਾਈ ਵੇਖੋ :

نا کردہ گناہ در جہاں کیست ؟ بگو
واں کس کہ گناہ نکرد چوں زیست ؟ بگو
من بد کنم و تو بد مکافات دہی !
پس فرق میاں من و تو چیست ؟ بگو

ਰੁਬਾਈ ਇੱਕ ਛੋਟੀ ਜਿਹੀ ਕਾਵਿ-ਵੰਨਗੀ ਹੈ। ਇਸ ਲਏ ਇਸ ਦੀ ਵਰਤੋਂ ਦਾਰਸ਼ਨਿਕ ਵਿਸ਼ਿਆਂ ਵਿੱਚ ਠੀਕ ਨਿੱਭਦੀ ਹੈ। ਬਾਰੀਕ ਖਿਆਲ ਪਰਗਟਾਉਣ ਲਈ ਅਮੋਲਕ ਚੀਜ਼ ਹੈ। ਇੱਹ ਨੁਕਤਾ ਜਾਂ ਬਾਰੀਕ ਖਿਆਲ ਆਮ ਤੌਰ ਤੇ ਦੂਜੇ ਬੈਂਤ ਵਿਚ ਭਰਿਆ ਹੁੰਦਾ ਹੈ, ਪਹਿਲੇ ਵਿੱਚ ਵਿਸ਼ੇ ਨੂੰ ਫੈਲਾਇਆ ਜਾਂਦਾ ਹੈ ਤੇ ਦੂਜੇ ਵਿਚ ਸਮੇਟ ਕੇ ਬੜੇ ਪਰਭਾਵ ਸ਼ਾਲੀ ਤਰੀਕ ਨਾਲ ਦਰਿਸ਼ ਕਰਵਾਇਆ ਜਾਂਦਾ ਹੈ। ਵੇਖੋ ਉਪਰਲੀ ਰੁਬਾਈ। ਰੁਬਾਈ ਲਈ ਹਜ਼ਜ ਦਾ ਤੋਲ ਬਹੁਤ ਪਸੰਦ ਕੀਤਾ ਜਾਂਦਾ ਹੈ ਅਤੇ ਇਸ ਦੀਆਂ ਆਵਾਜ਼ਾਂ ਨੂੰ ਤੋੜ ਕੇ ਕਈ ਤਰ੍ਹਾਂ ਵਰਤਦੇ ਹਨ।

ਫਾਰਸੀ ਸਾਹਿਤ ਵਿਚ ਰੁਬਾਈ ਦਾ ਅਰੰਭ ਬਾਬਾ ਤਾਹਿਰ ਤੋਂ ਹੋਇਆ।

ਸੁਲਤਾਨ ਅਬੁਲ-ਖ਼ੈਰ ਨੇ ਇਸ ਨੂੰ ਆਪਣੇ ਅਧਿਆਤਮਿਕ ਅਨੁਭਵ ਨੂੰ ਪਰਗਟਾਨ ਲਈ ਵਰਤਿਆ, ਪਰ ਇਸ ਦੀ ਪੂਰਨਤਾ ਉਮਰ ਖ਼ਿਆਮ ਦੇ ਹੱਥਾਂ ਵਿਚ ਹੋਈ । ਉਮਰ ਖ਼ਿਆਮ ਨੇ ਸਿਰਫ਼ ਰੁਬਾਈਆਂ ਹੀ ਲਿਖੀਆਂ ਹਨ । ਉਸ ਨੇ ਉਨ੍ਹਾਂ ਵਿਚ ਐਪਕਿਊਰਸ ਦੇ ਫ਼ਲਸਫ਼ੇ ਨੂੰ ਭਰਿਆ ਹੈ ਜਿਸ ਦਾ ਤਾਤ ਪਰਜ ਇਹ ਹੈ:—

خوش باش، ندانی ز کجا آمده ای
می نوش، ندانی که کجا خواهی رفت

ਖੁਸ਼ ਰਹੋ ! ਤੂੰ ਨਹੀਂ ਜਾਣਦਾ ਕਿ ਕਿਥੋਂ ਆਇਆ ਹੈਂ,
ਸ਼ਰਾਬ ਪੀ ! ਤੂੰ ਨਹੀਂ ਜਾਣਦਾ ਕਿ ਕਿਥੇ ਚਲਾ ਜਾਵੇਂਗਾ ।

ਇਨ੍ਹਾਂ ਰੁਬਾਈਆਂ ਦੇ ਕਾਰਨ ਉਮਰ ਖ਼ਿਆਮ ਦੀ ਪਰਸਿਧਤਾ ਯੂਰਪ ਵਿਚ ਉਸ ਦੇ ਆਪਣੇ ਦੇਸ਼ ਨਾਲੋਂ ਵਧ ਹੈ । ਉਸ ਦੀ ਖ਼ੁਸ਼ ਕਿਸਮਤੀ ਸੀ ਕਿ ਉਸ ਨੂੰ ਫਿਟਜ਼ਜੇਰਲਡ ਵਰਗਾ ਨਿਪੁੰਨ ਉਲਥਾਕਾਰ ਮਿਲ ਗਿਆ । ਰੁਬਾਈ ਦੀ ਛੁਟਾਈ ਤੇ ਸੁਖੈਣਤਾ ਦੇ ਕਾਰਨ ਇਸ ਨੂੰ ਤਕਰੀਬਨ ਹਰ ਇਕ ਕਵੀ ਨੇ ਲਿਖਿਆ ਹੈ ।

## ਹੋਰ ਕਵਿਤਾ-ਭੇਦ

ਗ਼ਜ਼ਲ, ਕਸੀਦੇ ਤੇ ਰੁਬਾਈ ਤੋਂ ਛੁੱਟ ਫ਼ਾਰਸੀ ਕਾਵਿ ਧਾਰਾ ਵਿਚ ਕੁਝ ਹੋਰ ਵੀ ਰੂਪ ਪਰਚਲਤ ਹਨ । 'ਕਿਤਾ' ਗ਼ਜ਼ਲ ਜਾਂ ਕਸੀਦੇ ਦੇ ਕਿਸੇ ਟੋਟੇ ਨੂੰ ਆਖਦੇ ਹਨ ਜਿਸ ਵਿਚ 'ਮਤਲਾ' ਨਹੀਂ ਹੁੰਦਾ । ਇਸ ਨੂੰ ਵੀ ਫੁਟਕਲ ਖ਼ਿਆਲਾਂ ਦੇ ਪਰਗਟਾਉਣ ਲਈ ਵਰਤਦੇ ਹਨ, ਪਰ ਇਕ ਕਿਤੇ ਵਿਚ ਇਕੋ ਖ਼ਿਆਲ ਅੰਕਿਤ ਹੁੰਦਾ ਹੈ । ਹੋਰ ਕਾਵਿ-ਰੂਪ 'ਤਰਕੀਬ-ਬੰਦ' ਤੇ 'ਤਰਜੀਹ-ਬੰਦ' ਹਨ । ਕਸੀਦੇ ਵਾਂਗੂੰ ਇਨ੍ਹਾਂ ਵਿਚ ਵੀ ਰਦੀਫ਼ ਤੇ ਕਾਫ਼ੀਏ ਦੀ ਵੇਸ਼ ਹੁੰਦੀ ਹੈ, ਪਰ ਸਾਰੀ ਕਵਿਤਾ ਕਈ ਬੰਦਾਂ ਵਿਚ ਵੰਡੀ ਹੁੰਦੀ ਹੈ ਅਤੇ ਹਰ ਇਕ ਬੰਦ ਦੀ ਰਦੀਫ਼ ਤੇ ਤੁਕਾਂਤ ਅੱਡ ਅੱਡ ਹੁੰਦੀ ਹੈ । ਹਰ ਇਕ ਬੰਦ ਨੂੰ ਨਖੇੜਨ ਵਾਲਾ ਬੈਂਤ ਕਈ ਵਾਰੀ ਵੱਖਰਾ ਵੱਖਰਾ ਆਉਂਦਾ ਹੈ ਤੇ ਕਈ ਵਾਰੀ ਇਕੋ ਨੂੰ ਹੀ ਦੁਹਰਾਂਦੇ ਚਲੇ ਜਾਂਦੇ ਹਨ । ਇਸ ਕਾਵਿ ਰੂਪ ਨੂੰ ਮੁਹਤਸ਼ਮ ਕਾਸ਼ਾਨੀ (ਮ੍ਰਿ: ੧੫੮੮) ਨੇ ਖ਼ੂਬ ਨਿਭਾਇਆ ਹੈ । ਉਸ ਨੇ ਇਨ੍ਹਾਂ ਨੂੰ ਹਜ਼ਰਤ ਇਮਾਮ ਹਸਨ ਤੇ ਹੁਸੈਨ ਦੀ ਸ਼ਹੀਦੀ ਤੇ ਰੁਦਨ ਲਈ ਵਰਤਿਆ ਹੈ ।

## ੪

# ਫ਼ਾਰਸੀ ਤੇ ਪੰਜਾਬੀ-ਭਾਖੇਈ ਪਰਭਾਵ

ਇਸਲਾਮੀ ਵਿਜੈ ਤੋਂ ਬਾਅਦ ਈਰਾਨੀ ਤੇ ਪੰਜਾਬੀ ਸੰਸਕ੍ਰਿਤੀ ਦਾ ਮੇਲ ਫੇਰ ੧੦ ਵੀਂ ਸਦੀ ਈਸਵੀ ਦੇ ਅੰਤ ਵਿਚ ਹੋਇਆ। ਸਫਾਰੀਆਂ ਨੇ ਪਹਿਲਾਂ ਸਿੰਧ ਨੂੰ ਫਤਹ ਕੀਤਾ ਤੇ ਪਿਛੋਂ ਮੁਲਤਾਨ ਨੂੰ ਵੀ ਆਪਣੇ ਕਬਜ਼ੇ ਵਿਚ ਕਰ ਲਿਆ। ਇਸ ਤਰ੍ਹਾਂ ਮੁਲਤਾਨ ਤੇ ਸਿੰਧ ਵਿਚ ਫਾਰਸੀ ਬੋਲੀ ਜਾਣ ਲਗੀ। ਪਰਸਿਧ ਇਤਿਹਾਸਕਾਰ ਈਲੀਅਟ ਲਿਖਦਾ ਹੈ ਕਿ—"ਮੁਲਤਾਨ ਦੇ ਵਸਨੀਕ ਸਲਵਾਰਾਂ ਪਹਿਨਦੇ ਤੇ ਫਾਰਸੀ ਅਤੇ ਸਿੰਧੀ ਬੋਲਦੇ ਹਨ।"

ਸਫਾਰੀਆਂ ਤੋਂ ਉਪਰੰਤ ਪੰਜਾਬ ਵਿੱਚ ਗਜ਼ਨਵੀਆਂ ਦਾ ਰਾਜ ਹੋਇਆ। ਕਈ ਅਫਗਾਨੀ ਸਰਦਾਰ ਲਾਹੌਰ ਆ ਵਸੇ ਅਤੇ ਲਾਹੌਰ ਵੀ ਫਾਰਸੀ ਸਾਹਿਤ ਤੇ ਸਭਿਅਤਾ ਦਾ ਕੇਂਦਰ ਬਣਿਆ। ਔਫੀ ਨੇ ਆਪਣੇ ਤਜ਼ਕਰੇ "ਲੁਬਾਬੁਲ ਅਲਬਾਬ" ਵਿੱਚ ਲਾਹੌਰ ਦੇ ਕੁਝ ਪਰਸਿੱਧ ਕਵੀਆਂ ਦਾ ਵਰਣਨ ਕੀਤਾ ਹੈ। ਗਜ਼ਨਵੀਆਂ ਤੋਂ ਪਿਛੋਂ ਗੌਰ ਆਏ। ਉਨ੍ਹਾਂ ਨੇ ਹਿੰਦੁਸਤਾਨ ਵਿੱਚ ਮੁਸਲਮਾਨੀ ਰਾਜ ਦੀ ਨੀਂਹ ਰੱਖੀ। ਉਨਾਂ ਦੇ ਸਮੇਂ ਤੋਂ ਲੈ ਕੇ ਮੁਗ਼ਲਾਂ ਦੇ ਰਾਜ ਦੇ ਅੰਤ (੧੮੫੭) ਤਕ, ਪੰਜਾਬ ਅਤੇ ਹਿੰਦੁਸਤਾਨ ਦੇ ਦੂਜੇ ਮੁਸਲਮਾਨੀ ਸੂਬਿਆਂ ਦੀ ਬੋਲੀ ਫਾਰਸੀ ਹੀ ਰਹੀ।

ਮਹਾਰਾਜਾ ਰਣਜੀਤ ਸਿੰਘ ਦੇ ਕਾਲ ਵਿੱਚ ਵੀ ਫਾਰਸੀ ਨੂੰ ਹੀ ਰਾਜ-ਭਾਸ਼ਾ ਹੋਣ ਦਾ ਮਾਣ ਪ੍ਰਾਪਤ ਰਿਹਾ। ਦਰਬਾਰ ਦੇ ਰੋਜ਼ਨਾਮਚੇ,

ਮਿਸਲਾਂ ਤੇ ਹੋਰ ਰੀਕਾਰਡ ਸਾਰਾ ਹੀ ਫਾਰਸੀ ਵਿਚ ਸੀ । ਮਹਾਰਾਜੇ ਦੀ ਆਗਿਆ ਅਨੁਸਾਰ ਸਿਖਰਾਜ ਦਾ 'ਜ਼ਫਰਨਾਮਾ' ਵੀ ਫਾਰਸੀ ਵਿੱਚ ਹੀ ਲਿਖਿਆ ਗਿਆ, ਭਾਵੇਂ ਲਿਖਣਹਾਰ (ਦੀਵਾਨ ਅਮਰ ਨਾਥ) ਇੱਕ ਹਿੰਦੂ ਘਰਾਣੇ ਦਾ ਸੀ ।

ਪੰਜਾਬ ਵਿਚ ਅੰਗਰੇਜ਼ੀ ਰਾਜ ਦੇ ਅਸਥਾਪਣ ਹੋਣ ਪਿਛੋਂ ਵੀ ਲੋਕ ਫਾਰਸੀ ਬੜੇ ਸ਼ੌਕ ਨਾਲ ਪੜ੍ਹਦੇ । ਕਰਨਲ ਹਾਲਰਾਇਡ ਵੇਲੇ ਪਹਿਲੀ ਵਾਰੀ ਪੰਜਾਬੀ ਨੂੰ ਪਰਫੁਲਤ ਹੋਣ ਦਾ ਮੌਕਾ ਮਿਲਿਆ, ਪਰ ਪੰਜਾਬ ਵਿਚ ਫਿਰਕੂ ਵਿਚਾਰਾਂ ਹੇਠ ਇਸ ਦੀ ਤਰੱਕੀ ਦਾ ਦਾਇਰਾ ਸੀਮਤ ਰਿਹਾ ।

ਇਕ ਹਜ਼ਾਰ ਵਰ੍ਹੇ ਦੇ ਇਸਲਾਮੀ ਰਾਜ ਵਿਚ ਫਾਰਸੀ ਬੋਲੀ ਤੇ ਸੰਸਕ੍ਰਿਤੀ ਨੇ ਪੰਜਾਬੀ ਸਭਿਆਚਾਰ ਤੇ ਬੋਲੀ ਉਤੇ ਕੀ ਪਰਭਾਵ ਪਾਇਆ ? ਇਹ ਇਕ ਲੰਮਾ ਵਿਸ਼ਾ ਹੈ । ਪੰਜਾਬੀ ਮੁੱਢ ਤੋਂ ਹੀ ਖੁਲ੍ਹ-ਦਿਲੇ ਰਹੇ ਹਨ । ਉਨ੍ਹਾਂ ਵਿਚ ਗ੍ਰਹਿਣ ਸ਼ਕਤੀ (adaptability) ਬੜੀ ਹੈ । ਉਨ੍ਹਾਂ ਨੇ ਛੇਤੀ ਹੀ ਆਪਣੇ ਹਾਕਮਾਂ ਦੀ ਬੋਲੀ, ਪੁਸ਼ਾਕ ਤੇ ਰਹਿਣੀ ਬਹਿਣੀ ਗ੍ਰਹਿਣ ਕਰ ਲਈ, ਇਥੋਂ ਤਕ ਕਿ ਸ੍ਰੀ ਗੁਰੂ ਨਾਨਕ ਦੇਵ ਨੂੰ ਇਸ ਦੇ ਖਿਲਾਫ਼ ਪ੍ਰੋਟੈਸਟ ਕਰਨਾ ਪਿਆ । ਸਾਹਿਬ ਲਿਖਦੇ ਹਨ :—

ਖਤ੍ਰੀਆਂ ਨੇ ਧਰਮ ਛੋਡਿਆ ਮਲੇਛ ਭਾਖਿਆ ਗਹੀ
ਸ੍ਰਿਸਟਿ ਸਭ ਇਕ-ਵਰਨ ਹੋਈ ਧਰਮ ਕੀ ਗਤਿ ਰਹੀ ।

(ਧਨਾਸਰੀ ਰਾਗ)

ਘਰ ਘਰ ਮੀਆਂ ਸਭਨਾ ਜੀਆਂ ਬੋਲੀ ਅਵਰ ਤੁਮਾਰੀ ।

(ਬਸੰਤ ਰਾਗ)

ਅੰਤਰਿ ਪੂਜਾ ਪੜਹਿ ਕਤੇਬਾ ਸੰਜਮੁ ਤੁਰਕਾ ਭਾਈ ।
ਅਭਾਖਿਆ ਕਾ ਕੁਠਾ ਬਕਰਾ ਖਾਣਾ ।
ਚਉਕੇ ਉਪਰਿ ਕਿਸੈ ਨ ਜਾਣਾ ।

ਇਨੀ ਪ੍ਰਬਲ ਸਭਿਅਤਾ, ਇਨਾ ਲੰਬਾ ਸੰਬੰਧ, ਅਸਰ ਪਏ ਬਗੈਰ ਰਹਿ ਕਿਵੇਂ ਸਕਦਾ ਸੀ ? ਮੁਸਲਮਾਨ ਦਰਵੇਸ਼ ਸੂਫੀ ਫਕੀਰ ਤੇ ਉਪਦੇਸ਼ਕ ਘਰ ਘਰ ਫਿਰਦੇ ਸਨ । ਉਨ੍ਹਾਂ ਨੇ ਪਰਚਾਰ ਲਈ ਦੇਸੀ ਬੋਲੀਆਂ ਸਿਖੀਆਂ ਤੇ ਉਨ੍ਹਾਂ ਦੀ ਵਰਤੋਂ ਕੀਤੀ ਪਰ ਉਨ੍ਹਾਂ ਵਿਚ ਫਾਰਸੀ ਅਰਬੀ ਦੇ ਅਨੇਕਾਂ ਸ਼ਬਦ ਆ ਜਾਣੇ

ਅਵੱਸ਼ ਸਨ । ਫਾਰਸੀ ਸ਼ਬਦ ਤੇ ਇਸਲਾਮੀ ਧਾਰਨਾਂ ਪੰਜਾਬੀ ਵਿਚ ਖਲਤ ਮਲਤ ਹੋ ਗਈਆਂ: ਮੌਤ, ਜ਼ਿੰਦਗੀ, ਰੱਬ, ਪੈਗੰਬਰ, ਨਮਾਜ਼, ਰੋਜ਼ਾ, ਹੱਜ, ਸ਼ੈਤਾਨ, ਪੀਰ, ਫਕੀਰ, ਮੁਰਸ਼ਦ, ਨਬੀ, ਕਬਰ, ਦੋਜ਼ਖ਼, ਬਹਿਸ਼ਤ, ਹੂਰ, ਫਰਿਸ਼ਤਾ, ਕਫਨ (ਖਫਨ) ਹੁਕਮ, ਰਜ਼ਾ, ਯਕੀਨ, ਸਿਦਕ, ਸ਼ਰ੍ਹਾ, ਮਸੀਤ, ਖਨਗਾਹ ਆਦਿ--ਚੋਖੀ ਲੰਮੀ ਸੂਚੀ ਤਿਆਰ ਹੋ ਸਕਦੀ ਹੈ ।

ਦਫਤਰਾਂ ਦੀ ਤੇ ਅਦਾਲਤ ਦੀ ਜ਼ੁਬਾਨ ਫਾਰਸੀ ਸੀ । ਸਭ ਚਿੱਠੀ ਚਿਪੱਠੀ, ਮਿਸਲਾਂ, ਹੁਕਮਨਾਮੇ, ਫੈਸਲੇ ਫਾਰਸੀ ਵਿਚ ਲਿਖੇ ਜਾਂਦੇ । ਹੌਲੀ ਹੌਲੀ ਸੈਂਕੜੇ ਫਾਰਸੀ ਤੇ ਅਰਬੀ ਦੇ ਸ਼ਬਦ ਪੰਜਾਬੀ ਵਿਚ ਸਮਾ ਗਏ । ਅੱਜ ਇਨ੍ਹਾਂ ਨੂੰ ਅਨਾੜੀ ਅੱਖ ਲੱਭ ਵੀ ਨਹੀਂ ਸਕਦੀ । ਵੇਖੋ:—ਅਦਾਲਤ, ਇਨਸਾਫ, ਜੁਰਮ, ਫੈਸਲਾ ਮੁਕਦਮਾ, ਦਲੀਲ, ਸ਼ਹਾਦਤ, ਕੈਦ, ਹੁਕਮ, ਮਿਸਲ, ਮੁਨਸ਼ੀ, ਵਕੀਲ, ਤੁਹਮਤ ਜਿਰ੍ਹਾ, ਆਦਿ । ਕੀ ਕਦੀ ਕਿਸੇ ਨੇ ਪਛਾਣ ਕੀਤੀ ਹੈ ਕਿ ਇਹ ਬਦੇਸ਼ੀ ਸ਼ਬਦ ਹਨ ?

ਰਾਜ ਤੇ ਫੌਜ ਪਰਬੰਧੀ ਨਾਲ ਸੰਬੰਧਤ ਸ਼ਬਦਾਂ ਦੀ ਸੂਚੀ ਵੇਖੋ:–ਪਾਤਸ਼ਾਹ, ਵਜ਼ੀਰ, ਅਮੀਰ, ਫੌਜ ਫਤਹ, ਸ਼ਿਕਸਤ, ਰਸੀਦ, ਗੁਲਾਮ, ਹਮਲਾ, ਰਸਦ, ਕਿਲ੍ਹਾ, ਪਿਆਦਾ, ਸਵਾਰ, ਰਕਾਬ, ਜ਼ੀਨ,ਲਗਾਮ, ਕਾਗਜ਼, ਕਲਮ, ਰੁਕਾ, ਅਮਲਾ, ਫੈਲਾ, ਬੰਦੂਕ, ਤੀਰ, ਕਮਾਨ, ਕੁਮਕ, ਹੁਕਮ, ਫਰਮਾਨ, ਦਰਬਾਰ ਖਿਤਾਬ, ਜਰਮਾਨਾ, ਥਾਣਾ, ਇਤਿ ਆਦਿ ।

ਮੁਸਲਮਾਨੀ ਹੁਨਰ ਨੇ ਸਾਡੇ ਸ਼ਬਦ ਭੰਡਾਰੇ ਨੂੰ ਵੀ ਵਿਸ਼ਾਲ ਬਣਾਇਆ । ਕੁਝ ਸ਼ਬਦ ਦੇਖੋ:-ਮਹਿਰਾਬ, ਗੁੰਬਦ ਬਰਆਮਦਾ, ਗੁਸਲਖਾਨਾ, ਦਾਲਾਨ, ਤਹਿ-ਖਾਨਾ ਬਾਰਾਦਰੀ, ਮਨਜ਼ਲ, ਦਹਲੀਜ਼, ਕੁਰਸੀ, ਦਰਵਾਜ਼ਾ, ਮੰਜ਼, ਚਾਰਪਾਈ, ਤੋਸਾ ਸ਼ਹਿਤੀਰ, ਉਸਤਰਾ, ਹਜਾਮਤ, ਖਿਜ਼ਾਬ, ਅਰਕ, ਸ਼ਰਬਤ, ਜੁਲਾਬ, ਦਵਾ, ਪੇਚਸ਼, ਹਾਜ਼ਮਾ, ਮਿਹਦਾ, ਜਿਗਰ, ਸਿਹਤ, ਨਬਜ਼, ਕਾਰੂਰਾ, ਆਦਿ ।

ਨਿਤ ਵਰਤੋਂ ਦੇ ਸ਼ਬਦ ਤਾਂ ਅਣਗਿਣਤ ਹਨ:—ਅਚਾਰ,ਜ਼ੁਬਾਨ, ਗੁਲਾਬ, ਸੇਬ, ਪਿਸਤਾ, ਅੰਗੂਰ, ਬਾਦਾਮ, ਕਦੂ, ਪਿਆਜ਼, ਸ਼ਹਤੂਤ, ਅਨਾਰ, ਅੰਜੀਰ, ਗੇਂਦ, ਬੀਵੀ, ਮਾਲਕ, ਬਾਗ, ਬੁਲਬੁਲ, ਪਾਜਾਮਾ, ਕਮੀਜ਼, ਸਲਵਾਰ, ਬੁਰਕਾ, ਕੁਲਾ, ਰੁਮਾਲ, ਬੱਚਾ, ਚਾਦਰ, ਦਿਲ, ਦਿਮਾਗ, ਬਜ਼ੁਰਗ, ਔਰਤ ਆਦਿ ।

ਅੰਗਰੇਜ਼ੀ ਸਮੇਂ ਤੋਂ ਪਹਿਲਾਂ ਪੂਰੇ ਅਠ ਨੌ ਸੋ ਸਾਲ ਤਕ ਵਿਦਿਆ ਪਰਾਪਤੀ ਦਾ ਸਾਧਨ ਠਾਕਰ ਦੁਆਰੇ ਤੇ ਮਸੀਤਾਂ ਸਨ। ਸਰਕਾਰੀ ਬੋਲੀ ਫਾਰਸੀ ਸੀ। ਨੌਕਰੀ ਪਰਾਪਤ ਕਰਨ ਲਈ ਤੇ ਸਰਕਾਰ ਨਾਲ ਵਣਜ-ਵਿਹਾਰ ਕਰਨ ਲਈ ਫਾਰਸੀ ਸਿਖਣ ਦੀ ਅਵਸ਼ਕਤਾ ਸੀ। ਹਿੰਦੂ ਵੀ ਮਸਜਦਾਂ ਵਿਚ ਜਾ ਕੇ ਵਿਦਿਆ ਪਰਾਪਤ ਕਰਦੇ। ਗੁਲਿਸਤਾਨ, ਬੋਸਤਾਨ, ਪੰਦ ਨਾਮਾ, ਅਨਵਾਰ-ਸੁਹੇਲੀ, ਸ਼ਾਹਨਾਮਾ, ਅਖਲਾਕ-ਨਾਸਰੀ, ਅਖਲਾਕ-ਜਲਾਲੀ, ਬਹਾਰ-ਦਾਨਿਸ਼ ਸਿਕੰਦਰ ਨਾਮਾ ਆਦਿ ਪੜ੍ਹਨੀਆਂ ਪੈਂਦੀਆਂ ਸਨ। ਵਡੇ ਵਡੇ ਫਾਰਸੀ ਕਵੀਆਂ, ਫਿਰਦੌਸੀ, ਉਨਸਰੀ, ਅਤਾਰ; ਰੂਮੀ, ਸਾਅਦੀ, ਹਾਫਜ਼, ਅਨਵਰੀ, (ਨਜ਼ਾਮੀ, ਉਰਫੀ ਆਦਿ ਨਾਲ ਵਾਕਫੀ ਰੱਖਣੀ ਪੈਂਦੀ ਸੀ। ਨਾਲ ਹੀ ਸ਼ਰ੍ਹਾ, ਇਸਲਾਮੀ ਮਰਯਾਦਾ) ਫਿਕਾ (ਕਾਨੂੰਨ) ਨਜੂਮ, ਹਿਕਮਤ, ਕਾਵਿ-ਕਲਾ ਆਦਿ ਤੇ ਸਬਕ ਮਿਲਦੇ ਸਨ। ਨਤੀਜਾ ਇਹ ਹੋਇਆ ਕਿ ਹਰ ਵਕਤ ਮਨ ਵਿਚ ਫਾਰਸੀ ਤੇ ਫਾਰਸੀ ਤਰਕੀਬਾਂ ਵਸਣ ਲਗੀਆਂ। ਇਸ ਨੇ ਪੰਜਾਬੀਆਂ ਦੀ ਬੋਲੀ, ਸੋਚ, ਕਥਨ ਤੇ ਕਰਨੀ, ਸਭ ਤੇ ਅਸਰ ਪਾਇਆ। ਸੈਂਕੜੇ ਫਾਰਸੀ ਤਰਕੀਬਾਂ ਤੇ ਮੁਹਾਵਰੇ ਸਹਿਜ ਸੁਭਾ ਹੀ ਪੰਜਾਬੀ ਵਿਚ ਆ ਸਮਾਏ।, ਜਿਨ੍ਹਾਂ ਨੂੰ ਅਸੀਂ ਅੱਜ ਨਖੇੜ ਨਹੀਂ ਸਕਦੇ। 'ਵਿਦਿਆ ਕਰਨਾ' ਸਾਡਾ ਆਮ ਮੁਹਾਵਰਾ ਹੈ। ਪਰ ਕੀ ਕਦੀ ਕਿਸੇ ਨੇ ਸੋਚਿਆ ਹੈ ਕਿ ਇਹ ਫਾਰਸੀ ਮੁਹਾਵਰੇ 'ਵਿਦਾਅ ਕਰਦਨ 'وداع کردن' ਦਾ ਪੰਜਾਬੀ ਸਰੂਪ ਹੈ। ਇਸੇ ਤਰਾਂ ਲੇਖਕ ਨੇ ਮੁਸਲਮਾਨੀ ਪਿੰਡਾਂ ਵਿੱਚ ਸੁਆਣੀਆਂ ਨੂੰ ਇਕ ਦੂਜੇ ਨੂੰ 'ਸੱਤ ਸੱਤ ਮੁਬਾਰਕਾਂ' ਕਹਿੰਦੇ ਸੁਣਿਆ ਹੈ। ਇਹ ਨਿਰਸੰਦੇਹ ਫਾਰਸੀ ਕਥਨ 'ਸੱਦ ਸੱਦ ਮੁਬਾਰਖਾਂ' (صد صد مبارک) ਦਾ ਹੀ ਵਿਗੜਿਆ ਹੋਇਆ ਰੂਪ ਹੈ!

"ਸੱਤੇ ਖੈਰਾਂ" ਵੀ ਇਸੇ ਤਰਾਂ ਦਾ ਹੈ।

ਹੋਰ ਵੇਖੋ :—

(੧) "ਇਕ ਨਿੰਬੂ ਤੇ ਪਿੰਡ ਭੁਸਿਆਂ ਦਾ"

یک انار و صد بیمار

(ਯਕ ਅਨਾਰ ਵ ਸਦ ਬੀਮਾਰ)

(੨) ਸਰ੍ਹਾਂ ਵਿੱਚ ਸ਼ਰਮ ਕਾਹਦੀ ?
الحیاء و یمن الرزق
(ਅਲ ਹਯਾ ਉ ਯਮਨਾ ਉ ਰਿਜ਼ਕਾ')

(੩) ਪਿੰਡ ਪਿਆ ਨਹੀਂ ਉਚੱਕੇ ਪਹਿਲਾਂ !
هنوز مسجدے تعمیر نشدہ کہ کورے بر فرش نشستہ

(੪) ਬਿੱਲੀ ਨੂੰ ਛਿਛੜਿਆਂ ਦੇ ਸੁਫਨੇ
تشنه در خواب آب می بیند
(ਤਿਸ਼ਨਾ ਦਰ ਖ਼ਵਾਬ ਆਬ ਮੀ ਬੀਨਦ)

(੫) ਆਪ ਮੋਏ ਜੱਗ ਪਰਲੋ ।
خود مرد جہاں مرد
(ਖ਼ੁਦ ਮੁਰਦ ਜਹਾਨ ਮੁਰਦ)

(੬) ਆਪ ਡੁਬਿਓਂ ਬਾਹਮਨਾ ਜੱਜਮਾਨ ਵੀ ਗਾਲੇ
خود به آب فرو رفت و دیگرے را فرو برد
ਖ਼ੁਦ ਬ-ਆਬ ਫ਼ਰੋ ਰਫ਼ਤ-ਵ ਦਿਗਰੇ ਰਾ ਫਰੋ ਬੁਰਦ

(੭) ਬੀਤ ਗਈ ਸੁ ਬੀਤ ਗਈ ।
گذشت آنچه گذشت
(ਗੁਜ਼ਸ਼ਤ ਆਂਚਿਹ ਗੁਜ਼ਸ਼ਤ)

(੮) ਆਪਣੇ ਪੈਰੀਂ ਆਪ ਕੁਹਾੜਾ
تیشه بپائے خود (ਤੇਸ਼ਾ ਬਪਾਇ ਖ਼ੁਦ)

(੯) ਅੰਨ੍ਹਿਆਂ ਵਿੱਚ ਕਾਣਾ ਰਾਜਾ
خرس در کوه بوعلی سینا
ਖ਼ਿਰਸ ਦਰ ਕੋਹ ਬੂ ਅਲੀ ਸੀਨਾ

(੧੦) ਇੱਕ ਹੱਥ ਤਾੜੀ ਨਹੀਂ ਵੱਜਦੀ
صدا از یک دست بر نمی آید
ਸਦਾ ਅਜ਼ ਯੱਕ ਦਸਤ ਬਰ ਨਮੇ ਆਇਦ

(੧੧) ਇੱਕ ਪੰਥ ਦੋ ਕਾਜ

بیک کرشمہ دو کار

(ਬਯਕ ਕ੍ਰਿਸ਼ਮਾ ਦੋ ਕਾਰ)

(੧੨) ਜੱਬ ਲਗ ਸਾਸ ਤੱਬ ਲੱਗ ਆਸ

دنیا با مید قائم

(ਦੁਨੀਆਂ ਬ-ਉਮੀਦ ਕਾਇਮ)

(੧੩) ਸਬਰ ਦਾ ਫੱਲ ਮਿੱਠਾ ।

صبر بر شیریں دارد

(ਸਬਰ ਬਰੇ ਸ਼ੀਰੀਂ ਦਾਰਦ)

(੧੪) ਦੂਰ ਦੇ ਢੋਲ ਸੁਹਾਣੇ !

آواز دھل از دور خوش است !

ਆਵਾਜ਼ੇ ਦੁਹਲ ਅਜ਼ ਦੂਰ ਖ਼ੁਸ਼ ਅਸਤ

(੧੫) ਇੱਕ ਕਰੇਲਾ ਦੂਜਾ ਅੱਧ ਚੜ੍ਹਿਆ

یکے بود مجنوں دگر سگ گزید

ਯਕੇ ਬੂਦ ਮਜਨੂੰ, ਦਿਗਰ ਸਗ ਗਜ਼ੀਦ

(੧੬) ਝੂਠ ਦੇ ਪੈਰ ਕਿਥੇ ?

دروغ گو را حافظہ نباشد

(ਦਰੋਗ ਗੋ ਰਾ ਹਾਫ਼ਜ਼ਾ ਨ ਬਾਸ਼ਦ)

(੧੭) ਬਿੱਲੀ ਜਲੇਬੀਆਂ ਦੀ ਰਾਖੀ ।

از گرگ چوپانی

(ਅਜ਼ ਗਰਗ ਚੌਪਾਨੀ)

(੧੮) ਅੰਨ੍ਹੇ ਅੱਗੇ ਰੋਈਏ ਅੱਖੀਆ ਦਾ ਖੋ

آئینہ داشتن در مجلس کوراں

ਆਈਨਾ ਦਾਸ਼ਤਨ ਦਰ ਮਜਲਸੇ ਕੋਰਾਂ

ਯਤਨ ਕਰਨ ਨਾਲ ਇਹੋ ਜਿਹੀਆਂ ਹੋਰ ਬੇਅੰਤ ਉਦਾਹਰਣਾਂ ਮਿਲ ਜਾਣਗੀਆਂ । ਇਹ ਪਰਤਵ ਫ਼ਾਰਸੀ ਵਲੋਂ ਪੰਜਾਬੀ ਉਤੇ ਹੀ ਨਹੀਂ ਪੰਜਾਬੀ

ਦਾ ਫਾਰਸੀ ਉਤੇ ਵੀ ਹੋ ਸਕਦਾ ਹੈ।

ਅਜ ਪੰਜਾਬੀ ਵਿਚ ਫਾਰਸੀ ਦੇ ਆਧਾਰ ਤੇ ਬਣੇ ਹੋਏ ਜਾਂ ਨਿਰੋਲ ਫਾਰਸੀ ਦੇ ਬੇਅੰਤ ਸਮਾਸ ਬੜੀ ਚਾਹ ਨਾਲ ਵਰਤੇ ਜਾਂਦੇ ਹਨ:—

ਰਸਮ-ਰਿਵਾਜ, ਸ਼ਰਮ-ਹਯਾ, ਦਿਲ-ਦਿਮਾਗ, ਭਾਗ-ਬ-ਭਾਗ ਨੌ ਬਰ ਨੌ, ਰੋਜ਼ ਬ-ਰੋਜ਼, ਜੀਵਨ-ਜਾਚ, ਜੀਵਨ-ਕਿਸ਼ਤੀ, ਨਕ-ਨੂਰ, ਪਰੇਮ-ਅਰਾਧਨਾ, ਜੁਰਮ-ਕੁਚਿਤ, ਖੁਲ੍ਹ-ਖਿਆਲੀ, ਬੁਦੇਲ ਸੰਜੀਦਗੀ, ਕਾਲਾ ਸਿਆਹ, ਚਿੱਟਾ ਸਫੈਦ ਪੀਲਾ ਜ਼ਰਦ ।

ਇਨ੍ਹਾਂ ਪੰਜਾਬੀ ਭਾਖਾ ਨੂੰ ਅਮੀਰ ਤੇ ਰਸਦਾਇਕ ਬਣਾਨ ਵਿਚ ਨਿਰ-ਸੰਦੇਹ ਬੜੀ ਸਹਾਇਤਾ ਕੀਤੀ ਹੈ।

——

# ੫.

# ਫਾਰਸੀ ਤੇ ਪੰਜਾਬੀ ਗਜ਼ਲ

ਪੰਜਾਬੀ ਭਾਖਾ ਉੱਤੇ ਫਾਰਸੀ ਦਾ ਅੱਸਰ ਅਸੀਂ ਦੇਖ ਚੁਕੇ ਹਾਂ। ਫਾਰਸੀ ਕਾਵਿ-ਕਲਾ ਦਾ ਦੇਖਣਾ ਬਾਕੀ ਹੈ। ਫਾਰਸੀ ਦੇ ਕਾਵਿ-ਰੂਪਾਂ ਵਿਚੋਂ ਗਜ਼ਲ ਨੂੰ ਜੋ ਮਹਾਨਤਾ ਪ੍ਰਾਪਤ ਹੈ, ਉਸ ਦਾ ਵਰਣਨ ਪਿੱਛੇ ਹੋ ਚੁਕਾ ਹੈ। ਹੈਰਾਨੀ ਦੀ ਗਲ ਹੈ ਕਿ ਇਸ ਕਾਵਿ ਵੰਨਗੀ ਦਾ ਪੰਜਾਬੀ ਸਾਹਿਤ ਉੱਤੇ ਕੋਈ ਅਸਰ ਨਾ ਹੋਇਆ। ਜੇ ਇਹ ਆਈ ਤਾਂ ਬਹੁਤ ਚਿਰਾਕੀ, ਅਤੇ ਉਹ ਭੀ ਉਰਦੂ ਥਾਣੀ। ਇੰਜ ਭਾਸਦਾ ਹੈ ਕਿ ਇਹ ਕਾਵਿ-ਰੂਪ ਪੰਜਾਬੀਆਂ ਦੇ ਮਜ਼ਾਕ ਦੀ ਚੀਜ਼ ਨਹੀਂ ਸੀ। ਨਾਲੇ ਪਰੇਮ-ਕਰੀੜਾ ਕਰਨ ਲਈ ਪੰਜਾਬੀਆਂ ਪਾਸ ਆਪਣ ਕੋਲ ਕੀ ਰਾਹ ਘੱਟ ਸਨ? ਸਾਡੇ ਬਜ਼ੁਰਗਾਂ ਨੇ ਬਿਸ਼ਨ ਪਦੇ ਕਈਆਂ ਵੰਨਗੀਆਂ ਦੇ ਰਚੇ। ਮੁਸਲਮਾਨ ਸੂਫੀਆਂ ਨੇ ਕਾਫ਼ੀ ਨੂੰ ਅਪਣਾਇਆ। ਘਰਾਂ ਵਿਚ ਧੀਆਂ ਭੈਣਾ ਬੇਟੀਆਂ ਨੇ ਅਨੇਕ ਭਾਂਤ ਦੇ ਗੀਤਾਂ ਰਾਹੀਂ ਆਪਣੀ ਅੰਤਰ ਦੀ ਪੀੜਾ ਨੂੰ ਪਰਗਟਾਇਆ। ਇਹ ਤੋਲ, ਇਹ ਰੂਪ ਇਨੇ ਹਰ ਮਨ ਪਿਆਰੇ ਹੋਏ ਕਿ ਅਜ ਵਡੇ ਵਡੇ ਕਵੀ ਵੀ ਇਨ੍ਹਾਂ ਤਰਜ਼ਾਂ ਵਿਚ ਹੀ ਲਿਖਣਾ ਸੁਭਾਗ ਸਮਝਦੇ ਹਨ। ਅਸਲ ਇਹ ਹੈ ਕਿ ਪੰਜਾਬੀ ਵਿਚ ਲਿਖਣ ਦਾ ਰਿਵਾਜ ਹੀ ਨਹੀਂ ਸੀ। ਅਜ ਕਲ ਦੀ ਪੰਜਾਬੀ ਉਦੋਂ ਹੈ ਹੀ ਕਿਥੇ ਸੀ? ਹਿੰਦਵੀ (ਸਧੁਕੜੀ) ਚਲਦੀ ਸੀ। ਜੇ ਕਿਸੇ ਨੇ ਕੁਝ ਲਿਖਿਆ ਤਾਂ ਨਿਰਸੰਦੇਹ ਉਸ ਵਿਚ, ਅਤੇ ਇਸੇ ਨੇ ਫਿਰ ਉਰਦੂ ਗਜ਼ਲ ਦੀ ਬੁਨਿਆਦ ਰਖੀ। ਨਾਲੇ ਪੰਜਾਬੀ ਰਹੀ ਸਿੱਧ ਪਧਰੇ ਜੱਟਾਂ ਦੀ

ਜ਼ਬਾਨ ! ਇਸ ਵਿਚ ਲਿਖਣ ਵਾਲੇ ਕਿਧਰ ਦੇ ਆਲਮ ਸਨ ! ਤੇ ਜੇ ਹੁੰਦੇ ਵੀ ਤਾਂ ਲਿਖਦੇ ਕਿਨ੍ਹਾਂ ਲਈ । ਤੇ ਫਿਰ ਗ਼ਜ਼ਲ ਨੂੰ ਸਮਝਣ ਵਾਲੇ ਕਿੰਨੇ ਕੁ ਸਨ ? ਹੁਣ ਕਿੰਨੇ ਕੁ ਹਨ ? ਪੰਜਾਬੀ ਗ਼ਜ਼ਲ ਦਾ ਰਸ ਉਹੋ ਮਾਣ ਸਕਦੇ ਹਨ ਜਿਨ੍ਹਾਂ ਨੇ ਫ਼ਾਰਸੀ ਜਾਂ ਉਰਦੂ ਗ਼ਜ਼ਲ ਦਾ ਸੁਆਦ ਚਖਿਆ ਹੁੰਦਾ ਹੈ ਤੇ ਇਸ ਦੀ ਤਕਨੀਕ ਨੂੰ ਘੋਖਿਆ ਹੁੰਦਾ ਹੈ ।

ਸੋ, ਗ਼ਜ਼ਲ ਪੰਜਾਬੀ ਵਿਚ ਉਰਦੂ ਥਾਣੀ ਆਈ । ਉਰਦੂ ਵਿਚ ਇਸ ਦਾ ਰਿਵਾਜ ਮੁਗ਼ਲਾਂ ਦੇ ਅੰਤਮ ਸਮੇਂ ਵਿਚ ਹੋਇਆ । ਗ਼ਜ਼ਲ-ਗੋਈ ਦੇ ਅਰੰਭ ਕਰਤਾ 'ਵਲੀ' ਦਖਣੀ ਦੀ ਜ਼ੁਬਾਨ ਵਿਚ ਪੰਜਾਬੀ ਅੰਸ਼* ਬਹੁਤ ਹੈ । ਹੋ ਸਕਦਾ ਹੈ ਉਸ ਨੇ ਆਪਣ ਤੋਂ ਪਹਿਲਾਂ ਪੰਜਾਬੀ ਗ਼ਜ਼ਲ ਲੇਖਕਾਂ ਪਾਸੋਂ ਬਿਆਨ ਹੁਦਾਰਾ ਲਿਆ ਹੋਵੇ ਜਿਨ੍ਹਾਂ ਦਾ ਜ਼ਿਕਰ ਮਹਮੂਦ ਸ਼ੇਰਾਨੀ ਨੇ ਆਪਣੀ ਕਿਤਾਬ 'ਪੰਜਾਬ ਮੇਂ ਉਰਦੂ' ਵਿਚ ਕੀਤਾ ਹੈ । ਪਿਛੋਂ ਆਉਣ ਵਾਲੇ ਉਰਦੂ ਗ਼ਜ਼ਲ-ਲੇਖਕਾਂ ਵਿਚੋਂ ਹਾਤਮ, ਆਰਜ਼ੂ, ਮੀਰ, ਸੌਦਾ ਨਾਸਿਖ, ਆਤਿਸ਼; ਇਨਸ਼ਾ ਤੇ ਜੁਰਅਤ ਪਰਸਿਧ ਹੋਏ ਹਨ । ਉਰਦੂ ਦੀ ਪਰਫੁਲਤਾ ਦੇ ਦੋ ਕੇਂਦਰ ਬਣੇ : ਦਿਲੀ ਤੇ ਲਖਨਊ । ਦਿਲੀ ਵਾਲਿਆਂ ਵਿਸ਼ੇ ਦੀ ਡੂੰਘਾਈ ਤੇ ਖਿਆਲਾਂ ਦੀ ਪਾਕੀਜ਼ਗੀ ਤੇ ਤਸੱਵੁਫ਼ ਤੇ ਜ਼ੋਰ ਦਿਤਾ। ਲਖਨਊ ਵਾਲਿਆਂ ਨੇ ਜ਼ੁਬਾਨ ਦੇ ਨਿਖਾਰ ਤੇ ਸ਼ਬਦਾਂ ਦੀ ਭਰਮਾਰ ਨੂੰ ਆਪਣਾ ਨਿਸ਼ਾਨਾ ਬਣਾਇਆ । ਉਰਦੂ ਗ਼ਜ਼ਲ ਨੂੰ ਗ਼ਾਲਿਬ ਨੇ ਬਹੁਤ ਤਰੱਕੀ ਦਿਤੀ ਤੇ ਇਕਬਾਲ ਨੇ ਉਸ ਵਿਚ ਫ਼ਲਸਫ਼ਾ ਦਾਖ਼ਲ ਕਰ ਕੇ ਇਕ ਨਵਾਂ ਰੰਗ ਭਰਿਆ ।

ਪੰਜਾਬੀ ਦੇ ਪੁਰਾਣੇ ਗ਼ਜ਼ਲ-ਲੇਖਕਾਂ ਦੀ ਖੋਜ ਕਰਦਿਆਂ ਪ੍ਰੋ: ਸੁਰਿੰਦਰ ਸਿੰਘ§ ਨੇ ਇਕ ਸਿੱਖ ਕਵੀ ਬਾਬਾ ਬੁਧ ਸਿੰਘ ਦਾ ਵਰਣਨ ਕੀਤਾ ਹੈ। ਬਾਬਾ ਬੁਧ ਸਿੰਘ ਨਾਦਰ ਦੇ ਹਲੇ ਤੋਂ ਪਿਛੋਂ ਹੋਇਆ, ਅਤੇ ਉਸ ਦੀ ਗ਼ਜ਼ਲ ਸੰਨ ੧੭੬੮ ਤੋਂ ਪਿਛੋਂ ਲਿਖੀ ਗਈ। ਉਸ ਗ਼ਜ਼ਲ ਦੇ ਸ਼ਿਅਰ ਇਸ ਤਰ੍ਹਾਂ ਹਨ :—

---

* ਵੇਖੋ: ਆਬ ਹਯਾਤ—ਮੌਲਾਨਾ ਮੁਹੰਮਦ ਹੁਸੈਨ ਆਜ਼ਾਦ

§ ਪੰਜਾਬੀ ਦੁਨੀਆਂ—ਨਵੰਬਰ ੧੯੫੧

ਢੂੰਡਾ ਬਹੁਤ ਸੱਜਨ ਕੋ ਮੈਂ, ਪਾਇਆ ਨਹੀਂ ਹਨੂਜ਼।
ਮਿਲਿਆ ਰਕੀਬ ਸਾਥ, ਸੋ ਆਇਆ ਨਹੀਂ ਹਨੂਜ਼।
ਸ਼ਮਸ਼ੀਰੇ ਚਸ਼ਮ ਖੈਂਚ, ਡਰਾਤੇ ਹੋ ਕਿਆ ਸਜਨ,
ਸੁਰਮਾਂ ਕੇ ਸੰਗ ਸੋਂ ਆਬ, ਦਿਖਾਇਆ ਨਹੀਂ ਹਨੂਜ਼।

ਬੋਲੀ ਇਸ ਦੀ ਅਜਬ ਖਿਚੜੀ ਹੈ, ਫਾਰਸੀ ਸ਼ਬਦਾਂ ਦੀ ਭਰਮਾਰ ਹੈ। ਹੋ ਸਕਦਾ ਹੈ ਕਿ ਕਿਸੇ ਫਾਰਸੀ ਗਜ਼ਲ ਦਾ ਹੀ ਅਨੁਵਾਦ ਹੋਵੇ।

ਪ੍ਰੋ: ਸਾਹਿਬ ਮੌਲਵੀ ਮਹਿਬੂਬ ਆਲਮ ਐਡੀਟਰ "ਪੈਸਾ ਅਖਬਾਰ" ਦੀ ਨੋਟ-ਬੁਕ ਵਿਚੋਂ ਲਈ ਇਕ ਹੋਰ ਗਜ਼ਲ ਦਾ ਜ਼ਿਕਰ ਕਰਦੇ ਹਨ ਜਿਸ ਦੇ ਰਚਨ ਸੰਬੰਧ ਵਿਚ ਵਾਰਸ ਸ਼ਾਹ ਦਾ ਨਾਂ ਲਿਆ ਜਾਂਦਾ ਹੈ :—

"ਜਿਸ ਦਿਨ ਕੇ ਸਾਜਨ ਬਿਛੜੇ ਹੈਂ,
ਤਿਸ ਦਿਨ ਦਾ ਦਿਲ ਬੇਜ਼ਾਰ ਹੋਇਆ।
ਅਬ ਕਠਨ ਬਨਾ ਕਿਆ ਫਿਕਰ ਕਰੂੰ,
ਘਰ ਬਾਰ ਸਭੀ ਬੇਜ਼ਾਰ ਹੋਇਆ।
ਜਬ ਪੀ ਪਾਊਂ ਤੱਬ ਭਾਗਨ ਹੂੰ.....ਬੈਰਾਗਨ ਹੂੰ,
ਇਸ ਪੀ ਆਪਣੇ ਕੀ ਲਾਗਣ ਹੂੰ,
ਇਹ ਲਾਗ ਮੁਝ ਨਾਚਾਰ ਹੋਇਆ।
ਜਬ ਵਾਰਸ ਸ਼ਾਹ ਕੁਹਲਾਇਆ ਨੇ,
ਤਬ ਰੂਹ ਸੇ ਰੂਹ ਮਿਲਾਇਆ ਨੇ।
ਤਬ ਸਹਿਜ ਸੁਹਾਗ ਸੇ ਲਾਇਆ ਨੇ,
ਜੋਓ ਜਨ ਮਖਜ਼ਨ ਅਸਰਾਰ ਹੋਇਆ।"

ਕਿਹਾ ਨਹੀਂ ਜਾ ਸਕਦਾ ਕਿ ਇਹ ਵਾਰਸ ਸ਼ਾਹ, ਕਰਤਾ ਹੀਰ ਦੀ ਹੋਵੇ। ਜੇ ਸਚ ਮੁਚ ਹੀ ਉਸ ਦੀ ਹੈ ਤਾਂ ਗਜ਼ਲ ਵਿਚ ਪੰਜਾਬੀ ਪ੍ਰਤਿਭਾ ਦਾ ਕੰਗਲਾਪਣ ਜ਼ਾਹਿਰ ਹੈ। ਵਾਰਸ ਸ਼ਾਹ 'ਸੁਖਨ ਦੇ ਵਾਰਸ' ਨੂੰ ਵੀ ਪੰਜਾਬੀ ਛੱਡ ਹਿੰਦਵੀ ਦੀ ਟੇਕ ਲੈਣੀ ਪਈ, ਜਾਂ ਫੇਰ ਪ੍ਰੰਪਰਾ ਹੀ ਹਿੰਦਵੀ ਵਿਚ ਲਿਖਣ ਦੀ ਹੋਣੀ ਹੈ।

ਸੈਫਲ ਮਲੂਕ (ਕ੍ਰਿਤ ਮੁਹੰਮਦ ਬਖਸ਼, ਸੰਨ ੧੮੬੨ ਈ:) ਵਿਚ ਆਈਆਂ ਪੰਜ ਗਜ਼ਲਾਂ ਨੂੰ ਅਸੀਂ 'ਗਜ਼ਲ' ਦਾ ਨਾਂ ਦੇਣ ਤੋਂ ਸੰਕੋਚ ਕਰਦੇ ਹਾਂ। ਬਹਿਰ ਅਤੇ ਤਰਜ਼ ਬੈਂਤ ਦੀ ਹੀ ਹੈ। ਸੁ ਬੈਂਤ ਕਹਿਣਾ ਹੀ ਉਚਿੱਤ ਹੈ। ਭਾਵੇਂ ਇਸ ਵਿਚ ਕਵੀ ਨੇ ਕਾਫੀਏ ਨੂੰ ਨਵੇਂ ਢੰਗ ਵਿਚ ਬੰਨ੍ਹਿਆ ਹੈ :-

"ਯਾਦ ਮੇਰੀ ਥੀਂ ਭੁਲਦੇ ਨਾਹੀਂ ਹਰਗਿਜ਼ ਜ਼ੁਲਫ਼ ਪਰੀ ਦੇ।
ਸਖਤ ਕਮੰਦ ਗੁਥੇ ਜਿਸ ਵਾਂਗਰ, ਰੁਸਤਮ ਤੇ ਬਾਹਮਨ ਦੇ।
ਖਿੜੇ ਗੁਲਾਬ ਬਗੂਛੇ ਸੁਹਣੇ, ਹੋਤੇ ਸਬਜ਼ ਬਗੀਚੇ,
ਆਈ ਵਾਉ ਫਜ਼ਰ ਦੀ ਲੈ ਕੇ, ਖਤ ਪੈਗਾਮ ਸਜਨ ਦੇ।
ਜੇ ਕੋਈ ਚਾਹੇ ਵਾਂਗ ਮੁਹੰਮਦ, ਸਰ ਗਰਦਾਂ ਨਾ ਹੋਵੇ,
ਸੋਹਣਿਆਂ ਦੀ ਆਸ਼ਨਾਈਓਂ ਛਿਪ ਕੇ, ਬੈਠੇ ਨਾਲ ਅਮਨ ਦੇ।"

ਮੁਗਲੀਆ ਦਰਬਾਰ ਦੀ ਇਕ ਵਿਸ਼ੇਸ਼ਤਾਈ ਮੁਸ਼ਾਇਰੇ ਜਾਂ ਕਵੀ ਦਰਬਾਰ ਸਨ ਜੋ ਮੁਗਲ ਬਾਦਸ਼ਾਹਾਂ ਦੀ ਪਾਲਣਾ ਸਦਕਾ ਬੜੇ ਪਰਸਿੱਧ ਸਨ। ਇਨ੍ਹਾਂ ਕਵੀ ਦਰਬਾਰਾਂ ਦਾ ਰਿਵਾਜ ਕਰਨਲ ਹਾਲਰਾਈਡ (੧੮੭੨—੭੩ ਈ:) ਨੇ ਫੇਰ ਚਲਾਇਆ। ਤਰਹ ਮਿਸਰਾ ਦੀ ਥਾਂ ਮਜ਼ਮੂਨ ਤੇ ਲਿਖਣ ਲਈ ਕਿਹਾ ਜਾਂਦਾ। ਇਨ੍ਹਾਂ ਕਵੀ ਦਰਬਾਰਾਂ ਵਿਚ ਪੰਜਾਬੀ ਨੂੰ ਵੀ ਥਾਂ ਦਿਤੀ ਗਈ। ਕਵੀ ਖਮਸੇ, ਮੁਸੱਦਸ ਤੇ ਗਜ਼ਲਾਂ ਕਹਿੰਦੇ। ਇਸ ਤਰ੍ਹਾਂ ਪੰਜਾਬੀ ਗਜ਼ਲ ਹੋਂਦ ਵਿਚ ਆਈ।

ਇਨ੍ਹਾਂ ਮੁਸ਼ਾਇਰਿਆਂ ਦੇ ਕਾਰਨ ਪੰਜਾਬੀ ਗਜ਼ਲਾਂ ਨੂੰ ਕਾਫੀ ਉਤਸ਼ਾਹ ਮਿਲਿਆ ਲਗਦਾ ਹੈ। ੧੮੯੬ ਵਿਚ ਲਾਲਾ ਬਾਂਕੇ ਦਿਆਲ ਨੇ ਗੁਜਰਾਂਵਾਲੇ ਤੋਂ ਇਕ ਅਖਬਾਰ* 'ਬਜ਼ਮੇ ਸ਼ੁਅਰਾ' ਕਢਿਆ। ਇਸ ਵਿਚ ਸਿਰਫ ਪੰਜਾਬੀ ਕਵਿਤਾ, ਨਜ਼ਮਾਂ ਤੇ ਗਜ਼ਲਾਂ ਹੀ ਛਪਦੀਆਂ, ਪਰ ਇਹ ਅਖਬਾਰ ਛੇਤੀ ਹੀ ਬੰਦ ਹੋ ਗਿਆ।

ਜਦ ਕੋਈ ਸ਼ੌਕ ਪੈਦਾ ਹੁੰਦਾ ਹੈ ਤਾਂ ਉਸ ਦੀ ਤ੍ਰਿਪਤੀ ਦੇ ਸਾਧਨ ਵੀ ਨਿਕਲ ਪੈਂਦੇ ਹਨ। ਵੀਹਵੀਂ ਸਦੀ ਦੇ ਅਰੰਭ ਵਿਚ ਮੌਲਵੀ ਫਰੀਦੁੱਦੀਨ ਮੁਜੰਗੀ, 'ਬੱਦਲ' ਤੇ 'ਪਿਆਰ ਸਾਹਿਬ' ਨੇ ਕਵਿਤਾ ਦੀ ਸਿਖਲਾਈ ਲਈ ਆਪਣੇ

*ਪੰਜਾਬੀ ਦੁਨੀਆਂ—ਨਵੰਬਰ ੫੧

ਆਪਣੇ ਸਕੂਲ ਖੋਲ੍ਹੇ। ਇਨ੍ਹਾਂ ਉਸਤਾਦਾਂ ਦੀ ਕਿਰਪਾ ਨਾਲ ਪੰਜਾਬੀ ਨੂੰ ਕੁਝ ਸਿਆਣੇ ਗ਼ਜ਼ਲ-ਲੇਖਕ ਮਿਲੇ। ਇਨ੍ਹਾਂ ਵਿਚੋਂ ਮੌਲਵੀ ਹਦਾਇਤੁਲਾ, ਅਰੂੜਾ ਰਾਇ, ਲਾਹੌਰਾ ਸਿੰਘ, ਕੁਸ਼ਤਾ, ਹਮਦਮ ਤੇ ਸ਼ਰਫ਼ ਉਘੇ ਹੋਏ ਹਨ।

ਮੌਲਾ ਬਖਸ਼ 'ਕੁਸ਼ਤਾ' ਕਰਤਾ 'ਪੰਜਾਬ ਦੇ ਹੀਰੇ' ਨੂੰ ਪੰਜਾਬੀ ਵਿਚ ਪਹਿਲਾ ਦੀਵਾਨ ਛਾਪਣ ਦਾ ਸ਼ਰਫ਼ ਹੈ:-

ਕੋਈ ਲਿਖੇ ਤਾਰੀਖ ਤੇ ਯਾਦ ਰਖੇ, ਬਖਸ਼ੀ ਰੱਬ ਨੇ ਇਜ਼ਤ ਇਹ ਖਾਸ ਮੈਨੂੰ
ਸ਼ਿਅਰਾਂ ਵਿਚ ਪੰਜਾਬੀ ਦੇ ਸਭ ਕੋਲੋਂ, ਪਹਿਲੇ ਛਪਿਆ ਹੈ ਦੀਵਾਨ ਮੇਰਾ।

ਆਪ ਦੇ ਦੀਵਾਨ ਵਿਚ ਗ਼ਜ਼ਲਾਂ, ਮੁਸੱਮਤ, ਰੁਬਾਈਆਂ ਨਜ਼ਮਾਂ ਤੇ ਫੁਟਕਲ ਟੋਟਕੇ ਹਨ। ਗ਼ਜ਼ਲਾਂ ਦੀ ਗਿਣਤੀ ੧੨੯ ਹੈ। ਇਨ੍ਹਾਂ ਵਿਚੋਂ ੪੧ ਫ਼ਾਰਸੀ ਤੋਲਾਂ ਵਿਚ ਹਨ ਤੇ ਬਾਕੀ ਬੈਂਤ ਦੀ ਬਹਿਰ ਵਿਚ। ਫ਼ਾਰਸੀ ਤੋਲ ਵਾਲੀਆਂ ਗ਼ਜ਼ਲਾਂ ਨੂੰ ਹੀ ਗ਼ਜ਼ਲਾਂ ਕਹਿਣਾ ਠੀਕ ਹੈ। ਇਹ ਫ਼ਾਰਸੀ ਉਰਦੂ ਦੀਆਂ ਗ਼ਜ਼ਲਾਂ ਨੂੰ ਸਾਮ੍ਹਣੇ ਰਖ ਕੇ ਲਿਖੀਆਂ ਗਈਆਂ ਹਨ। ਕੁਸ਼ਤਾ ਜੀ ਦਾ ਇਕ ਸ਼ਿਅਰ ਵੇਖੋ ਤੇ ਹਾਫ਼ਜ਼ ਨਾਲ ਤੁਲਣਾ ਕਰੋ:—

੧. "ਤੈਨੂੰ ਤਰਸ ਨਾ ਆਇਆ ਸਜਨ, ਦੁਖੀਆਂ ਦੇ ਇਕਲਾਪੇ ਤੇ,
ਰਹੀ ਸਰਹਾਣੇ ਸਾਡੇ ਰੋਂਦੀ, ਸਾਰੀ ਸਾਰੀ ਰੈਣ ਸ਼ਮ੍ਹਾ।
(ਕੁਸ਼ਤਾ)

شمع و گل و پروانہ و بلبل ہمہ جمع اند -
اے دوست بیا ! رحم بر تنہائی ما کن

"ਸ਼ਮਾ ਉ ਗੁਲੋ ਪਰਵਾਨਾ ਉ ਬੁਲਬੁਲ ਹਮਾ ਜਮਾ ਅੰਦ,
ਐ ਦੋਸਤ ਬਿਆ, ਰਹਿਮ ਬ-ਤਨਹਾਈਏ ਮਾ ਕੁਨ।

੨. "ਹਮਦ ਹੋ ਸਕੇ ਅਦਾ ਤੇਰੀ ਨਾ ਐ ਪਰਵਰਦਗਾਰ,
ਵਾਲ ਹਰ ਜਿਸਮ ਦਾ ਬਣ ਜਾਏ ਜੀਭਾ ਜੇ ਹਜ਼ਾਰ।
(ਕੁਸ਼ਤਾ)

گر بہ ہر موئی زبان باشدت - شکر یک نعمت نگوئی از ہزار

ਗਰ ਬ-ਹਰ ਮੂਏ ਜ਼ਬਾਨੇ ਬਾਸ਼ਦਤ,
ਸ਼ੁਕਰੇ ਯਕ ਨਿਆਮਤ ਨਾ ਗੋਈ ਅਜ਼ ਹਜ਼ਾਰ ।

(ਸ਼ੇਖ ਸਾਅਦੀ)

੩, ਬੜੇ ਬੜੇ ਫਲਾਸਫਰ ਅਤੇ ਦਾਨੇ
ਲਖਾਂ ਮਰ ਗਏ ਸਿਰ ਖਪਾ ਕੇ ਤੇ
ਉਹਦੀ ਕੁਦਰਤ ਦਾ ਅੰਤ ਨਾ ਕਿਸੇ ਪਾਇਆ
ਤੇ ਨਾ ਕੋਈ ਉਹਦਾ ਰਾਜ਼ਦਾਨ ਹੋਇਆ

(ਕੁਸ਼ਤਾ)

پڑے بھٹکتے ھیں لاکھوں دانا کروڑوں پنڈت ہزاروں سیانے
جو خوب دیکھا تو یار آخر خدا کی باتیں خدا ھی جانے -

ਪੜੇ ਭਟਕਤੇ ਹੈਂ ਲਾਖੋਂ ਦਾਨਾ ਕਰੋੜੋਂ ਪੰਡਿਤ ਹਜ਼ਾਰੋਂ ਸਿਆਨੇ ।
ਜੋ ਖ਼ੂਬ ਦੇਖਾ ਤੋ ਯਾਰ ਆਖਿਰ ਖ਼ੁਦਾ ਕੀ ਬਾਤੇਂ ਖ਼ੁਦਾ ਹੀ ਜਾਨੇ ।

(ਨਜ਼ੀਰ ਅਕਬਰ ਆਬਾਦੀ)

੪ ਮੁਢ ਤੋਂ ਲੈ ਕੇ ਫੇਕੜ ਤੋੜੀਂ, ਜਿਥੇ ਨਜ਼ਰ ਭੀ ਪਾਈਏ ।
ਉਹ ਥਾਂ ਹੀ ਖਿਚ ਕਰੇ ਕਿ ਇਥੇ ਹੀ ਟਿਕ ਜਾਈਏ ।"

ز سر تا پای تو ھر کجا کہ می بینم -
کرشمہ دامن دل می کشد کہ جا ایں جا نیست

ਜ਼ਿ ਸਰ ਤਾ ਪਾਏ ਤੋਂ ਹਰ ਕੁਜਾ ਕਿ ਮੀ ਬੀਨਮ
ਕਿਰ਼ਸ਼ਮਾ ਦਾਮਨੇ ਦਿਲ ਮੀ ਕਸ਼ਦ ਕਿ ਜਾ ਈਂ ਜਾਸਤ ।

(ਨਜ਼ੀਰੀ)

੫ ਪਾਣੀ ਵਿਚ ਹਵਾ ਨੇ ਗੰਢ ਦਿੱਤੀ
ਆਪਣੀ ਖ਼ੁਦੀ ਤੇ ਬਣ ਗਿਆ ਬੁਲਬੁਲਾ (ਕੁਸ਼ਤਾ)

حباب اپنی خودی میں بس یہی کہتا ہوا گزرا
تماشا تھا ہوا نے اک گرہ دے دی تھی پانی میں

ਕਬਾਬ ਆਪਣੀ ਖ਼ੁਦੀ ਮੇਂ ਯਹੀ ਕਹਿਤਾ ਹੂਆ ਗੁਜ਼ਰਾ,
ਤਮਾਸ਼ਾ ਥਾ ਭਰਾ ਨ ਇਕ ਗਿਰਾਹ ਦੇ ਲੀ ਥੀ ਪਾਨੀ ਮੇਂ ।
(ਅਕਬਰ ਅਲਾਹਾਬਾਦੀ)

੬. ਲਹਿਰ ਭੀ ਦਰਿਆ ਦੀ ਬਣ ਕ ਸੀਖ ਹੈ ਅਜ ਤਪ ਰਹੀ,
ਆ ਵੀ ਮਛੀ ਉਸ ਤੇ, ਤੇ ਝਟ ਕਬਾਬ ਉਹ ਹੋ ਗਈ। (ਕੁਸ਼ਤਾ)
ماہی جو سیخ موج تک آئی کباب ہوئی !
ਮਾਹੀ ਜੋ ਸੀਖੇ ਮੌਜ ਤਕ ਆਈ ਕਬਾਬ ਹੀ। (ਮੀਰ ਉਨੀਸ)

ਕੁਸ਼ਤਾ ਜੀ ਨੇ ਤਜ਼ਮੀਨ ਉਤੇ ਵੀ ਹਥ ਅਜ਼ਮਾਏ ਹਨ। ਤਜ਼ਮੀਨ ਤੋਂ ਭਾਵ ਕਵੀ ਦਾ ਕਿਸੇ ਹੋਰ ਦੇ ਸ਼ਿਅਰ ਨੂੰ ਲੈ ਕੇ ਆਪਣੀ ਕਵਿਤਾ ਵਿਚ ਟਾਂਕ ਲੈਣਾ ਹੈ:—

(i) ਬਲਾਂ ਵਿਚ ਮਰਦੀ ਵਾਰੀ ਆਖਿਆ ਸਭੀ ਨੇ ਇਹ ਰੋ ਕੇ,
ਕਿ ਇਸ਼ਕ ਆਸਾਂ ਨਮੂਦ ਅੱਵਲ, ਵਲੇ ਉਫ਼ਤਾਦ ਮੁਸ਼ਕਿਲਹਾ
(کہ عشق آساں نمود اول' ولے افتاد مشکلہا !)
(ਹਾਫ਼ਜ਼)

(ii) ਘੜਾ ਖੁਰਿਆ ਪਏ ਘੁੰਮਣ ਚੁਤਰਫ਼ੀ ਤੇ ਕਹੇ ਸੋਹਣੀ,
ਕੁਜਾ ਦਾਨੰਦ ਹਾਲੇ ਮਾ ਸੁਬਕ ਸਾਰਾਨ ਸਾਹਿਲਹਾ।
(کجا دانند حال ما سبک ساران ساحل ہا !)
(ਹਾਫ਼ਜ਼)

(iii) ਲਿਜਾਵੇ ਖਿਆਲ ਰਾਂਝਣ ਦਾ ਜਿਧਰ ਉਧਰ ਹੀ ਚਲ ਗੀਰੇ,
ਕਿ ਸਾਲਿਕ ਬੇ ਖਬਰ ਨਾ ਬੂਵਦ ਜ਼ ਰਾਹੋ ਰਸਮੇ ਮੰਜ਼ਿਲਹਾ।
(کہ سالک بے خبر نبود ز راہ و رسم منزلہا)
(ਹਾਫ਼ਜ਼)

ਇਨ੍ਹਾਂ ਵਿਚ ਗ਼ਜ਼ਲ ਦੀ ਤਕਨੀਕ ਨੂੰ ਨਿਭਾਣ ਦਾ ਯਤਨ ਕੀਤਾ ਗਿਆ ਹੈ, ਪਰ ਪੂਰੀ ਸਫਲਤਾ ਨਹੀਂ ਹੋਈ। ਆਖ਼ਰ ਪੰਜਾਬੀ ਵਿਚ ਗ਼ਜ਼ਲ ਦੀ ਕੋਈ ਪੱਕੀ ਨੀਂਹ ਤਾਂ ਨਹੀਂ ਸੀ ਬਣੀ ਹੋਈ। ਕੁਸ਼ਤਾ ਜੀ ਦੇ ਕਲਾਮ ਵਿਚ ਉਨ੍ਹਾਂ ਦੇ ਸਪੁਤਰ ਅਫ਼ਜ਼ੁਲ ਜੀ ਦੇ ਕਥਨ ਅਨੁਸਾਰ ਤਸੱਵੁਫ਼, ਅਖ਼ਲਾਕ, ਫ਼ਲਸਫ਼ਾ, ਕਲਪਣਾ, ਉਸਤਾਦਾਂ ਵਾਲੀ ਪਕਿਆਈ, ਸ਼ੋਖੀ, ਸਾਦਗੀ, ਵਾਸਤਵਿਕਤਾ

ਤੇ ਬਿਆਨ ਦੀ ਤੀਬਰਤਾ, ਸਭ ਕੁਝ ਮੌਜੂਦ ਹੈ।

ਚਾਤ੍ਰਿਕ (ਧਨੀ ਰਾਮ) ਜੀ ਨੇ ਵੀ ਗ਼ਜ਼ਲ ਤੇ ਹੱਥ ਅਜ਼ਮਾਇਆ ਹੈ। 'ਚੰਦਨ ਵਾੜੀ' ਵਿਚ ਦੋ ਗ਼ਜ਼ਲਾਂ ਹਨ ('ਦੁਨੀਆਂ ਦੇ ਪੁਆੜੇ' ਤੇ 'ਦਿਲ') ਦੋਹਾਂ ਵਿਚ ਸ਼ਿਕਾਇਤ ਹੈ, ਜ਼ਮਾਨੇ ਦੇ ਹੱਥੋਂ ਜਾਂ ਫੇਰ ਇਸ਼ਕ ਹੱਥੋਂ। ਗ਼ਜ਼ਲ ਦਾ ਰੰਗ ਨਹੀਂ ਨਿਖਰਿਆ। ਜਿਨ੍ਹਾਂ ਵਿਚ ਹੁਸਨ ਤੇ ਇਸ਼ਕ ਦਾ ਮੇਲ ਨ ਹੋਵੇ, ਪ੍ਰੀਤਮ ਲਈ ਵਿਲਕਣੀ ਨ ਹੋਵੇ ਗ਼ਜ਼ਲ ਨਹੀਂ ਜੱਚਦੀ। ਇਕ ਗ਼ਜ਼ਲ ਵਿਚ ਪਹਿਲੇ ਸ਼ਿਅਰ ਵਿਚ ਆਪਣਾ ਉਪਨਾਮ ਬੰਨ੍ਹ ਦਿਤਾ ਹੈ! 'ਕੇਸਰ ਕਿਆਰੀ' ਵਿਚ ੧੮ ਗ਼ਜ਼ਲਾਂ ਹਨ ਤੇ ਸੂਫ਼ੀ ਖਾਨੇ ਵਿਚ ਅੱਠ। ਸ਼ਿਅਰਾਂ ਦੀ ਗਿਣਤੀ ੫ ਤੋਂ ਲੈ ਕੇ ੧੧ ਤਕ ਘੱਟਦੀ ਵਧਦੀ ਹੈ।

ਚਾਤ੍ਰਿਕ ਜੀ ਦੀਆਂ ਗ਼ਜ਼ਲਾਂ ਵਿਚ ਉਹ ਪਕਿਆਈ ਨਹੀਂ ਜਿਹੜੀ ਉਨ੍ਹਾਂ ਦੀ ਦੂਜੀ ਕਵਿਤਾ ਵਿਚ। ਪੰਜਾਬੀ ਕਵੀਆਂ ਵਿਚੋਂ ਚਾਤ੍ਰਿਕ ਹੀ ਇਕ ਐਸਾ ਕਵੀ ਹੈ ਜਿਸ ਨੇ ਬੋਲੀ ਤੇ ਪਿੰਗਲ ਦੀ ਸ਼ੁਧ ਵਰਤੋਂ ਦਾ ਖਾਸ ਖਿਆਲ ਰਖਿਆ ਹੈ, ਪਰ ਗ਼ਜ਼ਲ ਵਿਚ ਉਨ੍ਹਾਂ ਪਾਸੋਂ ਵੀ ਉਣਤਾਈਆਂ ਰਹਿ ਗਈਆਂ ਹਨ। ਕਈ ਥਾਈਂ ਗ਼ਜ਼ਲ ਦੇ ਦੋਵੇਂ ਮਿਸਰਿਆਂ ਵਿਚ ਮੇਲ ਨਹੀਂ ਹੈ, ਜਿਸ ਕਾਰਨ ਗਲ ਨਹੀਂ ਬਣਦੀ :—ਇਕ ਸ਼ਿਅਰ ਵੇਖੋ :—

ਹੁਸਨ ਰੱਬੀ ਨੂਰ ਸੀ, ਦੋ ਨੈਣ ਮਿਲ ਗਏ ਇਸ਼ਕ ਨੂੰ,
ਹੁਸਨ ਤਕ ਮੋਮਨ ਨੂੰ ਵੇਲਾ, ਫੇਰ ਸਾਰਾ ਮਿਲ ਗਿਆ!

(ਸੂਫ਼ੀ ਖਾਨਾ)

ਇਸ਼ਕ ਅਤੇ ਮੋਮਨ! ਚੰਗਾ ਮੇਲ ਮਿਲਾਇਆ ਨੇ। ਇਸ਼ਕ ਦਾ ਕੰਮ ਹੈ ਬੁਤ (ਮਾਸ਼ੂਕ) ਪੂਜਣਾ, ਤੇ ਮੋਮਨ ਦਾ ਬੁਤ ਤੋੜਨਾ। ਤੇ ਜੇ ਇਸ਼ਕ ਨੂੰ ਵਖਰਾ ਲਈਏ ਤੇ ਮੋਮਨ ਨੂੰ ਅੱਡਰਾ ਤਾਂ ਦੋਹਾਂ ਮਿਸਰਿਆਂ ਵਿਚ ਜੋੜ ਕੀ ਬਣਿਆ?

'ਸੂਫ਼ੀ ਖਾਨੇ' ਦੀ ਇਕ ਗ਼ਜ਼ਲ ਦਾ ਸਿਰ ਲੇਖ ਹੈ 'ਆਪ ਦੀ ਜਾਏ' ਇਸ ਵਿਚ ਕਵੀ ਤਾਂ ਚਾਤ੍ਰਿਕ ਜੀ ਮਰਦ ਦੀ ਰੂਹ ਵਿਚ ਬੈਠਕੇ ਬੁਰਕੇ ਤੇ

ਕੁਰਬਾਨ ਜਾਂਦੇ ਹਨ ਤੇ ਕਦੀ ਇਸਤ੍ਰੀ ਦੀ ਟੂਕ ਵਿਚ ਬੈਠੇ ਸਜਨ ਦੀ ਬੇ-ਰੁਖੀ ਤੇ ਸ਼ੋਕ ਪਰਗਟ ਕਰਦੇ ਹਨ :

(i) ਸਦਕੇ ਬੇ ਪਰਵਾਹੀਓਂ, ਕੁਰਬਾਨ ਕਾਲੇ ਬੁਰਕਿਓਂ,
ਘੁੰਮਣਾਂ ਘਰ ਘਰ ਤੇ ਫਿਰ ਮੂੰਹ ਨ ਵਿਖਾਣਾ ਆਪ ਦਾ।
(ii) ਬੇ ਰੁਖੀ ਤੇ ਬੇ ਨਿਆਜ਼ੀ ਹਾਇ ਮੈਂ ਸਦਕੇ ਗਈ,
ਬੇ ਬਸੀ ਮੇਰੀ ਨੂੰ ਸੁਣ ਕੇ ਮੁਸਕਰਾਣਾ ਆਪ ਦਾ।

ਕੀ ਕਿਤੇ ਮਰਦਾਂ ਵੀ ਬੁਰਕੇ ਪਾਏ ਤਾਂ ਨਹੀਂ ਸਨ ਅਰੰਭ ਕੀਤੇ? ਉਂਜ ਗ਼ਜ਼ਲ ਵਿਚ ਮਾਸ਼ੂਕ ਨੂੰ ਮਰਦ ਹੀ ਪਰਗਟ ਕਰਨਾ ਉਚਿਤ ਹੈ। ਫ਼ਾਰਸੀ ਵਿਚ ਮਰਦ ਤੇ ਇਸਤ੍ਰੀ ਲਈ ਇਕੋ ਜਿਹੇ ਕਿਰਿਆ ਰੂਪ ਆਉਂਦੇ ਹਨ। ਉਥੇ ਤਮੇਜ਼ ਕਰਨੀ ਸੰਭਵ ਨਹੀਂ। ਇਹ ਪਤਾ ਨਹੀਂ ਲਗਦਾ ਕਿ ਕੌਣ ਕਿਸ ਨੂੰ ਕਹਿ ਰਿਹਾ ਹੈ, ਜਿਨਾਂ ਚਿਰ ਕਿ ਸਪਸ਼ਟ ਸੰਕੇਤ ਨ ਮਿਲਣ। ਕਈ ਗ਼ਜ਼ਲਾਂ ਵਿਚ ਖਤ (ਫੁਟਦੀ ਦਾੜ੍ਹੀ) ਆਦਿ ਸ਼ਬਦ ਪ੍ਰੀਤਮ ਦੇ ਪੁਰਖ-ਵਾਚੀ ਹੋਣ ਦਾ ਪਤਾ ਦਿੰਦੇ ਹਨ। ਇਹ ਦੂਸ਼ਤ ਮੰਨਿਆ ਜਾਂਦਾ ਹੈ।

ਇਸ ਬਾਰੇ ਮੌਲਾਨਾ ਹਾਲੀ ਆਪਣੇ 'ਮੁਕਦਮਾ-ਸ਼ਿਅਰ-ਸ਼ਾਇਰੀ' ਵਿਚ ਲਿਖਦੇ ਹਨ:—

ਇਸ ਲੀਏ ਹਮਾਰੀ ਜਿਹ ਰਾਇ ਹੈ ਕਿ ਗ਼ਜ਼ਲ ਮੇਂ ਜੋ ਇਸ਼ਕੀਆ ਮਜ਼ਾਮੀਨ ਬਾਂਧੇ ਜਾਇੰ ਵੋਹ ਐਸੇ ਜਾਮਿਅ ਅਲਫ਼ਾਜ਼ ਮੇਂ ਅਦਾ ਕੀਏ ਜਾਇੰ ਜੋ ਦੋਸਤੀ ਔਰ ਮੁਹਬਤ ਕੀ ਤਮਾਮ ਅਨਵਾਅ ਓ ਅਕਸਾਮ ਔਰ ਤਮਾਮ ਜਿਸਮਾਨੀ ਔਰ ਰੂਹਾਨੀ ਤਅਲੁਕਾਤ ਪਰ ਹਾਵੀ ਹੋਂ। ਔਰ ਜਹਾਂ ਤਕ ਹੋ ਸਕੇ ਕੋਈ ਐਸਾ ਲਫ਼ਜ਼ ਨਾ ਆਣ ਪਾਏ ਜਿਸ ਸੇ ਖੁਲਮ ਖੁਲ੍ਹਾ ਮਤਲੂਬ ਕਾ ਮਰਦ ਯਾ ਔਰਤ ਹੋਣਾ ਪਾਇਆ ਜਾਵੇ, ਮਸਲਨ ਕੁਰਤੀ, ਮਹਿੰਦੀ ਚੜ੍ਹੀਆਂ, ਚੋਟੀ, ਆਰਸੀ, ਝੂਮਰ, ਚੀਰਾ ਦਸਤਾਰ ਮਸੇਂ ਭੀਗਣਾ, ਜ਼ਰਗਰ ਪਿਸਰ, ਮੁਤਰਬ ਪਿਸਰ, ਮੁਗ਼ਬੱਚਾ ਵਗ਼ੈਰਾ।

ਮੌਲਾਨਾ ਹਾਲੀ ਦੀ ਇਹ ਰਾਇ ਬੜੀ ਕਦਰ ਯੋਗ ਹੈ। ਮਾਸ਼ੂਕ ਦੇ ਲਿੰਗ ਨੂੰ ਗੁਪਤ ਰਖਣ ਨਾਲ ਸ਼ਿਅਰ ਬੜਾ ਭਾਵ ਪੂਰਤ ਹੋ ਜਾਂਦਾ ਹੈ। ਉਸ ਵਿਚੋਂ

ਰੂਹਾਨੀ ਤੇ ਦੁਨਿਆਵੀ ਦੋਹਾਂ ਤਰ੍ਹਾਂ ਦੇ ਅਰਥ ਨਿਕਲ ਆਉਂਦੇ ਹਨ, ਜਿਸ ਕਾਰਨ ਉਸ ਦੀ ਅਪੀਲ ਦਾ ਖੇਤਰ ਵਧ ਜਾਂਦਾ ਹੈ। ਰੱਬੀ ਇਸ਼ਕ ਦੇ ਮਤਵਾਲੇ ਹਕੀਕਤ ਵਲ ਮੋੜ ਲੈਂਦੇ ਹਨ ਤੇ ਦੁਨਿਆਵੀ ਇਸ਼ਕ ਦੇ ਚਾਹਵਾਨ ਹੱਡ-ਮਾਸ-ਚੰਮ ਦੇ ਪ੍ਰੀਤਮ ਵਲ।

ਭਾਰਤੀ ਪ੍ਰੰਪਰਾ ਵਿਚ ਇਹੀ ਮਤਲਬ ਇਸਤ੍ਰੀ ਰੂਪ ਵਿਚ ਬੈਠ ਕੇ ਪ੍ਰੇਮ-ਕ੍ਰੀੜਾ ਕਰਨ ਤੋਂ ਸਿੱਧ ਹੁੰਦਾ ਰਿਹਾ ਹੈ। ਭਾਰਤੀ ਫਲਸਫੇ ਅਨੁਸਾਰ ਈਸ਼ਵਰ ਪੁਰਸ਼ ਹੈ ਤੇ ਪਰਕਿਰਤੀ ਮਾਇਆ। ਮਨੁਖ ਪਰਕਿਰਤੀ ਜਾਂ ਮਾਇਆ ਦੀ ਉਪਜ ਹੋਣ ਦੇ ਕਾਰਨ ਇਸਤ੍ਰੀ ਵਾਚਕ ਹੈ ਅਤੇ ਪਰਮਾਤਮਾ ਪੁਰਖਵਾਚੀ। ਗੁਰਬਾਣੀ ਵਿਚ ਵੀ ਆਇਆ ਹੈ—

'ਏਕਾ ਪੁਰਖੁ ਸਬਾਈ ਨਾਰ''

ਮਨੁੱਖ ਜਾਂ ਉਸ ਦੀ ਰੂਹ ਅਕਾਲ ਪੁਰਖ ਨੂੰ ਪਾਣ ਲਈ ਬਿਹਬਲ ਹੈ। ਉਸ ਦੀ ਪ੍ਰਾਪਤੀ ਸੰਜੋਗ ਹੈ ਅਤੇ ਇਸ ਦੇ ਪ੍ਰਾਪਤ ਹੋਣ ਨਾਲ ਰੂਹ ਅਕਾਲ ਪੁਰਖ ਦਾ ਹੀ ਅੰਗ ਹੋ ਜਾਂਦੀ ਹੈ। ਦੁਨਿਆਵੀ ਪ੍ਰੇਮ ਵਿਚ ਦੋ ਰੂਹਾਂ ਦਾ ਇਕ ਜਾਨ ਹੋ ਜਾਣਾ ਸੂਫੀ ਜਾਂ ਰੱਬੀ ਆਸ਼ਕ ਲਈ ਉਸੇ ਰੂਹਾਨੀ ਸੰਜੋਗ ਦਾ ਪ੍ਰਤਿਬਿੰਬ ਹੈ।

ਸੁ, ਭਾਰਤੀ ਪਰੰਪਰਾ ਵਿਚ ਇਸਤ੍ਰੀ ਰੂਪ ਵਿਚ ਹੋ ਕੇ ਪ੍ਰੇਮ ਕ੍ਰੀੜਾ ਕਰਨ ਦੀ ਜੋ ਰੀਤੀ ਸੀ, ਉਹ ਬੜੀ ਸਾਰਥਕ ਤੇ ਪਰਸੰਸਾ ਯੋਗ ਸੀ, ਨਾਲੇ ਇਸ ਨਾਲ ਕਾਮ ਵਾਸ਼ਨਾ ਉਤੇਜਤ ਨਹੀਂ ਸੀ ਹੁੰਦੀ। ਪਰ ਹੁਣ ਦੀ ਵਿਦਿਆ ਦੇ ਅਸਰ ਥਲੇ ਜੋ ਰੁਚੀ 'ਮਰਦ ਵਲੋਂ ਇਸਤਰੀ ਨੂੰ ਪਿਆਰ' ਦੀ ਚਲ ਪਈ ਹੈ ਅਤੇ ਜਿਸ ਨੂੰ ਯਥਾਰਥਕ ਕਿਹਾ ਜਾਂਦਾ ਹੈ, ਇਸ ਪੱਖ ਤੋਂ ਊਣੀ ਹੈ। ਉਹ ਪਾਠਕ ਨੂੰ ਦੁਨਿਆਵੀ ਪ੍ਰੇਮ ਦਾ ਹੁਲਾਰਾ ਤਾਂ ਦੇ ਸਕਦੀ ਹੈ, ਰੂਹਾਨੀ ਦਾ ਨਹੀਂ। ਪਰ ਸ਼ਾਇਦ ਹੁਣ ਹਕੀਕੀ ਦੀ ਲੋੜ ਨਹੀਂ ਰਹੀ।

ਅਸੀਂ ਚਾਤ੍ਰਿਕ ਜੀ ਦੀਆਂ ਗਜ਼ਲਾਂ ਦਾ ਜ਼ਿਕਰ ਕਰ ਰਹੇ ਸਾਂ। ਚਾਤ੍ਰਿਕ ਆਪਣੀ ਇਕ ਹੋਰ ਗਜ਼ਲ 'ਕਿਸੇ ਦੀ' ਵਿਚ ਇਸਤ੍ਰੀ-ਰੂਪ ਵਿਚ ਬੈਠ ਕੇ ਆਪਣੀ ਵੇਦਨਾ ਕਰਦਾ ਹੈ :-

ਮੈਂ ਰਾਹ ਵਿਚ ਖਲੋਤੀ ਜੁਗਾਂ ਤੋਂ ਉਡੀਕਾਂ,
ਕਿਸੇ ਦਿਨ ਤਾਂ ਹੋਸੀ ਇਸ਼ਾਰਾ ਕਿਸੇ ਦਾ।

ਅਗਲੇ ਹੀ ਸ਼ਿਅਰ ਵਿਚ ਕਹਿੰਦੇ ਹਨ :-

ਨਗਾਹਾਂ ਮਿਲਾਣਾ ਤੇ ਫਿਰ ਖਿਸਕ ਜਾਣਾ,
ਏ ਨਖਰਾ ਜਹਾਨੋਂ ਨਿਆਰਾ ਕਿਸੇ ਦਾ।

ਜੇ ਮਾਸ਼ੂਕ ਮਰਦ ਨੂੰ ਮੰਨਿਆ ਜਾਏ ਤਾਂ ਨਖਰਾ ਕਿਥੇ ? ਮਰਦ ਦਾ ਲੱਛਣ ਤਾਂ ਬੇਪਰਵਾਹੀ ਹੈ। ਚਾਤ੍ਰਿਕ ਜੀ ਨੇ ਭਾਰਤੀ ਤੇ ਈਰਾਨੀ ਕਾਵਿ-ਧਾਰਾਂ ਨੂੰ ਇਕ ਥਾਂ ਬੰਨ੍ਹਣ ਦਾ ਯਤਨ ਕੀਤਾ ਹੈ, ਜਿਸ ਨੇ ਮਾਸ਼ੂਕ ਨੂੰ ਨਾ ਮਰਦ ਰਹਿਣ ਦਿਤਾ ਹੈ ਨਾ ਇਸਤ੍ਰੀ।

ਪ੍ਰਸਿੱਧ ਸਟੇਜੀ ਕਵੀ ਫ਼ੀਰੋਜ਼ ਦੀਨ 'ਸ਼ਰਫ਼' ਨੇ ਵੀ ਕੁਝ ਗ਼ਜ਼ਲਾਂ ਲਿਖੀਆਂ ਹਨ। ਉਹ ਗ਼ਜ਼ਲਾਂ ਦੀ ਤਰਜ਼ ਵਿਚ ਨਜ਼ਮਾਂ ਹਨ। ਸ਼ਰਫ਼ ਜੀ ਦਾ ਅਸਲੀ ਖੇਤਰ ਬੈਂਤ ਹੀ ਹੈ,ਪਰ ਫੇਰ ਵੀ ਕਈ ਥਾਈਂ ਗ਼ਜ਼ਲ ਦਾ ਰੰਗ ਚੰਗਾ ਨਿਖਰਿਆ ਹੈ। ਦੋ ਸ਼ਿਅਰ ਵੇਖੋ :—

ਅਕਲਾਂ ਦੇ ਆਖੇ ਲਗ ਕੇ ਬਦਨਾਮ ਹੋਣਾ ਪੈ ਗਿਆ,
ਹੁਣ ਹੌਕਿਆਂ ਨੂੰ ਹੱਸਣਾ, ਹਾਸੇ ਨੂੰ ਰੋਣਾ ਪੈ ਗਿਆ।
ਲੁਕ ਲੁਕ ਕੇ ਜਿਹੜਾ ਬੇਲਿਆਂ ਵਿਚ ਦੁਧ ਪੀਤਾ ਚਾਕ ਨੇ,
ਉਹ ਰਤ ਬਣਾ ਕੇ ਨਾਥ ਦੇ, ਟਿਲੇ ਤੇ ਚੋਣਾ ਪੈ ਗਿਆ।

ਦਰਸ਼ਨ ਸਿੰਘ 'ਅਵਾਰਾ' ਨੇ ਵੀ ਕੁਝ ਗ਼ਜ਼ਲਾਂ ਲਿਖੀਆਂ ਹਨ, 'ਦਿਲ ਦੀਆਂ', 'ਓ ਮਜ਼ਦੂਰ', 'ਮੈਂ', 'ਨਾ ਪੁੱਛ', 'ਚਾਹ ਰਿਹਾ ਹਾਂ', 'ਜਾਣ ਦੇ', 'ਪਵਿਤ੍ਰ ਪਾਪ', 'ਗੁਸਤਾਖੀਆਂ' ਵਿਚ ਹਨ। 'ਲੈਣ ਦੇ', 'ਚੰਗਾ ਚੰਗਾ ਹੁੰਦਾ ਏ ਇਕ ਦਲੇਰ ਗੁਨਾਹ' ਡੋਰ ਆਦਿ ਦੂਜੀਆਂ ਰਚਨਾਵਾਂ ਵਿਚ। ਅਵਾਰਾ ਜੀ ਦੀਆਂ ਗ਼ਜ਼ਲਾਂ ਵਿਚ ਗ਼ਜ਼ਲ ਦਾ ਰੰਗ ਕੁਝ ਕੁਝ ਨਿਖਰਿਆ ਹੈ। ਰਿੰਦੀ, ਮਸਤੀ, ਬੇਪਰਵਾਹੀ, ਬੇਨਿਆਜ਼ੀ ਆਪ ਦੀਆਂ ਗ਼ਜ਼ਲਾਂ ਦੀ ਵਿਸ਼ੇਸ਼ ਸਿਫਤ ਹੈ। ਨਮੂਨੇ ਮਾਤਰ ਇਕ ਗ਼ਜ਼ਲ ਵੇਖੋ : —

ਅੱਜ ਅਨੋਖੇ ਜਾਪ ਮੈਂ ਜਪਦਾ ਰਿਹਾਂ।
ਇਕ ਪਵਿਤ੍ਰ ਪਾਪ ਮੈਂ ਕਰਦਾ ਰਿਹਾਂ।

ਸਾਹਮਣੇ ਅਖੀਆਂ ਦੇ ਇਕ ਬੁਤ ਨੂੰ ਬਿਠਾਲ,
ਅੱਜ ਤਾਂ ਰੱਬ ਦਾ ਜਾਪ ਮੈਂ ਕਰਦਾ ਰਿਹਾਂ।
ਜ਼ਾਹਿਦਾਂ ਦਾ ਹੱਠ ਕਰਾ ਸਕਿਆ ਨ ਜੋ,
ਅੱਜ ਉਹ ਆਪਣੇ ਆਪ ਮੈਂ ਕਰਦਾ ਰਿਹਾਂ।
ਫਾਸਲਾ ਕਿਤਨਾ ਹੈ ਰੱਬ ਦੇ ਰੂਪ ਵਿਚ?
ਨਾਲ ਅਖੀਆਂ ਨਾਪ ਮੈਂ ਕਰਦਾ ਰਿਹਾਂ।
ਇਹ ਜਵਾਨੀ ਤੇ ਇਹ ਮੈ-ਖਾਨੇ ਨੂੰ ਪਿੱਠ,
ਹਾਇ! ਕਿਤਨਾ ਪਾਪ ਮੈਂ ਕਰਦਾ ਰਿਹਾਂ।

ਆਪ ਤਕਨੀਕ ਦੀ ਬਹੁਤੀ ਪਰਵਾਹ ਨਹੀਂ ਕਰਦੇ। ਬਹੁਤੀਆਂ ਗਜ਼ਲਾਂ ਵਿਚ ਮਤਲਾ (ਪਹਿਲਾ ਸ਼ਿਅਰ, ਜੀਹਦੇ ਦੋਵੇਂ ਮਿਸਰਿਆਂ ਦੀ ਰਦੀਫ ਤੇ ਕਾਫੀਆਂ ਰਲਨਾ ਚਾਹੀਦਾ ਹੈ) ਲਿਖਿਆ ਹੀ ਨਹੀਂ। ਛੰਦ ਤਕਨੀਕ ਨੂੰ ਅਵਾਰਾ ਹੀ ਚਲਣ ਦਿਤਾ ਹੈ। ਵੇਖੋ :—

(੧) ਦਿਲ ਦੀਆ ਦੋ ਚਾਰ ਗੱਲਾਂ ਕਰ ਲਵਾਂ।

... ... ... ...

ਡੁਲਕਦਾ ਪੀਣੇ ਦੀ ਹਸਰਤ ਨ ਰਹੇ,
ਅੱਜ ਜ਼ਰਾ ਪਿਆਲਾ ਡਕਾ-ਡਕ ਭਰ ਲਵਾਂ।

(ਦਿਲ ਦੀਆਂ)

(੨) ਚਿਰਾਂ ਤੋਂ ਸੁਤਿਆ ਪਿਆਰਾਂ ਨੂੰ ਨ ਛੇੜ।

... ... ... ...

ਇਨ੍ਹਾਂ ਅਲਸਾਈਆਂ ਤਰਬਾਂ ਨੂੰ ਨ ਕੱਸ,
ਇਨ੍ਹਾਂ ਜ਼ਗਾਲੀਆਂ ਤਾਰਾਂ ਨੂੰ ਨਾ ਛੇੜ।

ਨਾ ਛੇੜ)

ਪ੍ਰੋ: ਮੋਹਨ ਸਿੰਘ ਪੰਜਾਬੀ ਦਾ ਇਕ ਹੋਣਹਾਰ ਕਵੀ ਹੈ, ਤੇ ਪੰਜਾਬੀ ਸਾਹਿਤ ਨੂੰ ਗਜ਼ਲਾਂ ਦਿੰਦਾ ਰਹਿੰਦਾ ਹੈ। ਫਾਰਸੀ ਤੇ ਉਰਦੂ ਸਾਹਿਤ ਨਾਲ ਡੂੰਘੀ ਵਾਕਫੀਅਤ ਹੈ। ਬੋਲੀ ਉਤੇ ਪੂਰਾ ਪੂਰਾ ਕਾਬੂ। ਤਕਨੀਕ ਤੇ ਪਰੰਪਰਾ ਨੂੰ ਸਮਝਦਾ ਹੈ। ਬਾਵਜੂਦ ਇਸ ਦੇ ਉਸ ਨੇ ਇਸ ਕਾਵਿ-ਰੂਪ ਤੇ ਬਹੁਤ

ਘੱਟ ਕਲਮ ਚਲਾਈ ਹੈ। ਕਿਉਂ ?

ਗ਼ਜ਼ਲ ਪੰਜਾਬੀ ਮਜ਼ਾਕ ਦੀ ਚੀਜ਼ ਨਹੀਂ ਤੇ ਮੋਹਨ ਸਿੰਘ ਉਨ੍ਹਾਂ ਕਵੀਆਂ ਵਿਚੋਂ ਹੈ, ਜਿਹੜਾ ਆਪਣੇ ਵਿਚਾਰਾਂ ਨੇ ਲੋਕ ਪ੍ਰਿਯ ਛੰਦਾਂ ਵਿਚ ਵੇਖਣਾ ਚਾਹੁੰਦੇ ਹਨ। ਫੇਰ ਵੀ ਉਸ ਨੇ ਸਾਨੂੰ ਕੁਝ ਗ਼ਜ਼ਲਾਂ ਦਿੱਤੀਆਂ ਹਨ। ਕੇਵਲ ਪੰਜਾਬੀ ਵਿਚ ਇਕ ਨਵੀਂ ਚੀਜ਼ ਲਿਆਉਣ ਦੇ ਖਿਆਲ ਨਾਲ। ਪ੍ਰੋਫ਼ੈਸਰ ਸਾਹਿਬ ਦੀਆਂ ਗ਼ਜ਼ਲਾਂ ਵਿਚੋਂ ਕੁਝ ਵੇਖੋ :—

ਕਿਤਨਾ ਪੈਂਡਾ ਦਿਲ ਨੇ ਕੀਤਾ, ਵੇਖ ਕੇ ਹੈਰਾਨ ਹਾਂ,
ਕਿੱਥੇ ਸਾਰੇ ਜਗ ਦਾ ਵਲਾ, ਕਿਥੇ ਇਕ ਜ਼ੁਲਫ਼ਾਂ ਦਾ ਖ਼ਮ

ਕਿਹੜੀਆਂ ਸਿਖਰਾਂ ਤੇ ਪੁਜਾ, ਜਾਂ ਸਦਕੜੇ ਇਸ਼ਕ ਦੇ
ਕਿਥੇ ਚੁੰਮਣਾ ਦਾਰ ਦਾ, ਤੇ ਕਿਥੇ ਕਾਸਦ ਦਾ ਕਦਮ।

ਕੁਝ ਫ਼ਰਿਸ਼ਤੇ ਮੌਜ ਲੁਟਣ, ਰਿੰਦਾਂ ਨੂੰ ਮਨਜ਼ੂਰ ਨਾ
ਆਉ ਲਾਹੀਏ ਧਰਤ ਤੇ, ਕੀ ਅਰਸ਼ ਤੇ ਸੁਰਗਾਂ ਦਾ ਕੰਮ।
ਓਸ ਇਕੋ ਮੂੰਹ ਦੀ ਸੌਂਹ ਜੋ ਸਾਰੀ ਦੁਨੀਆਂ ਸੀ ਕਦੀ,
ਹੁਣ ਤਾਂ ਤਕੀਏ ਸਾਰੇ ਜਗ ਨੂੰ ਦਿਲ ਅਸਾਡਾ ਜਾਮੇ ਜਮ।
ਪੈ ਕੁਠਾਲੀ ਇਸ਼ਕ ਵਾਲੀ ਤੜਪ ਬਦਲੀ ਵੰਗ ਵਿਚ
ਹੌਲੀ ਹੌਲੀ ਬਣ ਗਿਆ ਮਿਤਰਾਂ ਦਾ ਗਮ ਲੋਕਾਂ ਦਾ ਗਮ

ਇਹ ਉਪਰਲੀ ਗ਼ਜ਼ਲ ਭਾਵੇਂ ਇਕ ਉਸਤਾਦ ਲਿਖਾਰੀ ਦ ਹਥਾਂ ਵਿਚੋਂ ਆਈ ਹੈ, ਇਸ ਵਿਚ ਫ਼ਾਰਸੀ ਤੇ ਉਰਦੂ ਵਾਲੀ ਮਧੁਰਤਾ, ਸਰਲਤਾ, ਰਵਾਨੀ, ਨਜ਼ਾਕਤ ਤੇ ਖਿਚ ਨਹੀਂ ਉਂਜ ਲਿਖਣ ਢੰਗ ਪਹਿਲੇ ਲੇਖਕਾਂ ਨਾਲੋਂ ਵਧੇਰੇ ਸਪਸ਼ਟ ਹੋ ਚੁਕਾ ਹੈ ਤੇ ਸ਼ੈਲੀ ਵੀ ਉਘੜ ਆਈ ਹੈ

ਪ੍ਰੋ: ਮੋਹਨ ਸਿੰਘ ਦੇ ਮੁਕਾਬਲੇ ਦਾ ਇਕ ਹੋਰ ਗ਼ਜ਼ਲ-ਲੇਖਕ ਪ੍ਰੋ: ਦੀਵਾਨ ਸਿੰਘ ਹੈ ਜਿਸ ਦੀ ਇਕ ਗ਼ਜ਼ਲ ਅਸੀਂ ਪਹਿਲਾਂ ਦੇ ਚੁਕੇ ਹਾਂ। ਫ਼ਾਰਸੀ ਉਰਦੂ ਦਾ ਚੰਗਾ ਅਭਿਆਸ ਹੋਣ ਦੇ ਕਾਰਨ ਗ਼ਜ਼ਲ ਦੇ ਸੁਭਾ ਤੇ ਨਿਭਾ ਨੂੰ ਸਮਝਦੇ ਹਨ। ਜੇ ਲਿਖਣਾ ਜਾਰੀ ਰਖਿਆ ਤਾਂ ਪੰਜਾਬੀ ਗ਼ਜ਼ਲ-ਗੋਈ ਵਿਚ ਨਿਸਚੇ ਨਾਂ ਕਢ ਜਾਣਗੇ।

ਨਵੀਂ ਪੀੜ੍ਹੀ ਦੇ ਕੁਝ ਕਵੀਆਂ ਦੀਆਂ ਗ਼ਜ਼ਲਾਂ ਦਾ ਨਮੂਨਾ ਵੇਖੋ: —

ਨਾ ਜਰਿਆ ਕਿਸੇ ਨੂੰ ਅਜੇ ਇਸ਼ਕ ਮੇਰਾ,
ਜ਼ਮਾਨੇ ਨੂੰ ਦਿਸਦਾ ਏ ਸੂਰਜ ਹਨੇਰਾ।
ਅਜੇ ਤਕ ਬੁਝੀ ਨਾ ਵਿਛੋੜੇ ਦੀ ਅਗਨੀ,
ਲਹੂ ਡੋਲ੍ਹਿਆ ਏ ਮੈਂ ਆਪਣਾ ਬਥੇਰਾ।
ਜੋ ਡਰ ਡਰ ਤੇ ਰੁਕ ਰੁਕ ਕਦਮ ਪੁਟਦੇ ਨੇ,
ਉਨ੍ਹਾਂ ਆਪ ਕੀਤਾ ਏ ਰਸਤਾ ਲੰਮੇਰਾ।
ਮੈਂ ਮੰਜ਼ਲ ਤੋਂ ਕਿਧਰੇ ਅਗਾਂਹ ਆ ਗਿਆ ਹਾਂ,
ਨਾ ਧਰਤੀ, ਨਾ ਅੰਬਰ, ਨਾ ਕੋਈ ਚੁਫੇਰਾ।

(ਈਸ਼ਵਰ)

ਮਿਲ ਗਏ ਵਿਛੜੇ ਹੋਏ ਕੁਝ ਯਾਰ, ਪੀਣੀ ਪੈ ਗਈ,
ਲੱਖ ਮੈਂ ਕਰਦਾ ਰਿਹਾ ਇਨਕਾਰ, ਪੀਣੀ ਪੈ ਗਈ।
ਨਾਲ ਬੁਲ੍ਹਾਂ ਦੇ ਛੁਹਾ ਕੇ ਛਲਕਦੇ ਹੋਏ ਜਾਮ ਨੂੰ,
ਕਹਿਣ ਲਗੇ ਪੀ ਵੀ ਲਓ ਸਰਕਾਰ ਪੀਣੀ ਪੈ ਗਈ।
ਜੇ ਮੇਰੀ ਤੋਬਾ ਨਾ ਟੁਟਦੀ ਤਾਂ ਪਿਆਲਾ ਟੁਟਦਾ,
ਤੋਬਾ ਕਰਕੇ ਆਇਆ, ਆਉਂਦੇ ਸਾਰ ਪੀਣੀ ਪੈ ਗਈ।

(ਜੌਹਰ ਅਦੀਬ)

ਇਕ ਥੋਕ ਗੁਨਾਹ ਦੇ ਤਾਜਰ ਨੂੰ, ਰੰਗਾਂ ਦਾ ਸਹਾਰਾ ਕੀ ਆਖੇ,
ਇਕ ਰੋਟੀ ਤੋਂ ਆਤਰ ਕਾਮੇ ਨੂੰ, ਸੁਰਗਾਂ ਦਾ ਲਾਰਾ ਕੀ ਆਖੇ।
ਜੀਵਨ ਦੇ ਬੇਲ ਤੇ ਪਾਬੰਦੀ, ਲਹਿਰਾਂ ਤਾਂ ਪਰ ਮਜਬੂਰ ਨਹੀਂ,
ਤੂੰ ਬੋਲ ਸ਼ਹੀਦਾ ਲਹਿਰਾਂ 'ਚੋਂ, ਸਤਲੁਜ ਦਾ ਕਿਨਾਰਾ ਕੀ ਆਖੇ।
ਨਹੀਂ ਰੰਗਾਂ ਦਾ ਪੰਡਾ ਸ਼ਾਇਰ ਹਾਂ, ਬਖਸ਼ਾਂ ਨਾ ਲੋਕਾਂ ਦੇ ਮੁਜਰਮ ਨੂੰ ?
ਮੈਂ ਖੜ ਕੇ ਚੁਰਾਹੇ 'ਚ ਵੇਖਾਂ, ਅਜ ਨਾਜ਼ ਵਿਚਾਰਾ ਕੀ ਆਖੇ।

(ਹਰਨਾਮ ਸਿੰਘ ਨਾਜ਼)

ਇਸ਼ਕੇ ਦੀ ਖੇਡ ਅੰਦਰ, ਦੋਵੇਂ ਰਹੇ ਹਾਂ ਸੀਰੀ,
ਦੋਵੇਂ ਰਹੇ ਹਾਂ ਫਾਡੀ, ਦੋਵੇਂ ਰਹੇ ਹਾਂ ਮੀਰੀ।

ਛੂਹ ਜਾਏ ਮੇਰੇ ਦਿਲ ਨੂੰ, ਆ ਕੇ ਖਿਆਲ ਤੇਰਾ,
ਫੁੱਲਾਂ ਦਾ ਮੁਖ ਚੁੰਮੇਂ ਜਿਉਂ ਉਡਦੀ ਭੰਬੀਰੀ।
ਟੁਟਣ ਹੀ ਵਾਲੀਆਂ ਨੇ, ਕੜੀਆਂ ਤੇ ਬੇੜੀਆਂ ਇਹ,
ਇਕ ਹੋਰ ਲਾਟ ਰੋਹ ਦੀ, ਤੇ ਚੋਟ ਇਕ ਅਖੀਰੀ।

(ਅਜਾਇਬ ਚਿੱਤਰਕਾਰ)

ਪੰਜਾਬੀ ਗ਼ਜ਼ਲ ਦੇ ਇਸ ਸੰਖੇਪ ਇਤਿਹਾਸ ਨੂੰ ਜਾਣਨ ਪਿਛੋਂ ਅਸੀਂ ਹੁਣ ਇਸ ਯੋਗ ਹੋ ਗਏ ਹਾਂ ਕਿ ਇਸ ਤੇ ਇਕ ਸਮੁਲਚੀ ਨਜ਼ਰ ਪਾ ਸਕੀਏ। ਪੰਜਾਬੀ ਗ਼ਜ਼ਲ ਉਰਦੂ ਦੇ ਪਰਭਾਵ ਥਲੇ ਉਪਜੀ। ਇਸ ਦਾ ਅਰੰਭ ਮੁਸ਼ਾਇਰਿਆਂ ਤੋਂ ਹੋਇਆ। ਲਿਖਣਵਾਲੇ ਬਹੁਤੇ ਪੜ੍ਹੇ ਲਿਖੇ ਨਹੀਂ ਸਨ ਹੁੰਦੇ। ਇਸ ਕਾਰਨ ਉਨ੍ਹਾਂ ਦੀ ਗ਼ਜ਼ਲ ਵਿਚ ਪਕਿਆਈ ਨ ਆ ਸਕੀ। ਗ਼ਜ਼ਲ ਲਈ ਇਕ ਖਾਸ ਤਰ੍ਹਾਂ ਦੀ ਸ਼ੈਲੀ ਤੇ ਸ਼ਬਦ ਭੰਡਾਰਾ ਚਾਹੀਦਾ ਹੈ। ਉਹ ਪੰਜਾਬੀ ਪਾਸ ਮੌਜੂਦ ਨਹੀਂ ਸੀ। ਉਰਦੂ ਨੇ ਇਸ ਘਾਟ ਨੂੰ ਫਾਰਸੀ ਸ਼ਬਦਾਂ, ਫਾਰਸੀ ਤਰਕੀਬਾਂ ਤੇ ਫਾਰਸੀ ਉਪਮਾਵਾਂ ਲੈ ਕੇ ਪੂਰਾ ਕੀਤਾ। ਜਿਉਂ ਜਿਉਂ ਉਰਦੂ ਗ਼ਜ਼ਲ ਨੂੰ ਫਾਰਸੀ ਦੀ ਚਾਸ਼ਨੀ ਮਿਲਦੀ ਗਈ, ਉਰਦੂ ਗ਼ਜ਼ਲ ਨਿਖਰਦੀ ਆਈ। ਇਹ ਸਾਰਾ ਵਿਕਾਸ ਇਕ ਅਧ ਸਦੀ ਵਿਚ ਨਹੀਂ, ਤਿੰਨ ਸੌ ਸਾਲ, ਸਗੋਂ ਵਧ ਸਮੇਂ ਵਿਚ ਹੋਇਆ। ਪੰਜਾਬੀ ਇਸ ਨਿਪੁੰਨਤਾ ਨੂੰ ਕਿਵੇਂ ਪਹੁੰਚ ਸਕਦੀ? ਗ਼ਜ਼ਲ ਦੀਆਂ ਮੰਗਾਂ ਹਨ—ਨਵੀਆਂ ਉਪਮਾਵਾਂ ਨਵੇਂ ਰੂਪਕ, ਨਵੀਆਂ ਮਿਸਾਲਾਂ, ਨਵੇਂ ਖਿਆਲ, ਨਵੀਂ ਸ਼ਬਦਾਵਲੀ, ਨਵਾਂ ਲਿਖਣ-ਢੰਗ, ਸ਼ੇਖੀ, ਰਿੰਦੀ ਤੇ ਕਲਪਨਾ। ਇਹ ਸੱਭ ਕੁਝ ਇੰਨੀ ਛੇਤੀ ਪੰਜਾਬੀ ਵਿਚੋਂ ਕਿਥੋਂ ਆ ਜਾਂਦਾ?

ਗ਼ਜ਼ਲ ਦਾ ਰੰਗ ਫ਼ਾਰਸੀ ਬਹਿਰਾਂ ਵਿਚ ਖੱਲ੍ਹਦਾ ਹੈ। ਸਾਡੇ ਕਵੀਆਂ ਨੂੰ ਫਾਰਸੀ ਪਿੰਗਲ ਦੀ ਵਾਕਫੀਅਤ ਨਹੀਂ। ਉਹ ਪੰਜਾਬੀ ਵਾਂਗ ਖੁਲ੍ਹਾ ਹਸਾਬ ਹੀ ਰਖਣਾ ਚਾਹੁੰਦੇ ਹਨ। ਜਿਸ ਕਾਰਨ ਛੰਦ-ਤਰੁੱਟੀਆਂ ਆ ਘੁਸੜਦੀਆਂ ਹਨ ਅਤੇ ਗ਼ਜ਼ਲ ਵਿਚ ਮਧੁਰਤਾ ਨਹੀਂ ਰਹਿੰਦੀ।

ਉਰਦੂ ਗ਼ਜ਼ਲਾਂ ਦੀ ਇਕ ਹੋਰ ਸਿਫਤ 'ਸ਼ੇਖੀ' ਹੈ। ਪੰਜਾਬੀ ਵਿਚ ਇਹ ਭੀ ਨਹੀਂ ਮਿਲਦੀ। ਪੰਜਾਬੀ ਗ਼ਜ਼ਲ ਵਿਚ ਸ਼ਿਕਾਇਤ ਹੈ, ਮਾਸ਼ੂਕ ਦੇ

ਹਥੋਂ ਨਹੀਂ, ਜ਼ਮਾਨੇ ਦੇ ਹਥੋਂ। ਇਸ ਦੇ ਵਿਰੁਧ ਫਾਰਸੀ ਤੇ ਉਰਦੂ ਵਿਚ ਜ਼ੋਰ ਤਗ਼ਜ਼ੁੱਲ ਤੇ ਹੁੰਦਾ ਹੈ, ਅਰਥਾਤ ਮਾਸ਼ੂਕ ਨਾਲ ਛੇੜ ਛਾੜ ਤੇ। ਇਸੇ ਤੋਂ ਸ਼ੇਖੀ ਉਪਜਦੀ ਹੈ। ਸਾਰਿਆਂ ਤੋਂ ਵਡਾ ਘਾਟਾ 'ਤਸੱਵੁੱਫ ਦਾ ਹੈ। ਪੰਜਾਬੀ ਲੇਖਕ ਇਸ ਰੰਗ ਨੂੰ ਵੀ ਨਹੀਂ ਭਰ ਸਕੇ। ਇਸ ਦਾ ਇਹ ਮਤਲਬ ਨਹੀਂ ਕਿ ਪੰਜਾਬੀ ਵਿਚ ਸੂਫੀ ਕਵਿਤਾ ਲਈ ਜਗ੍ਹਾ ਨਹੀਂ। ਜਗ੍ਹਾ ਤਾਂ ਹੈ ਪਰ ਉਸ ਦਾ ਪਰਗਟਾ ਢੰਗ ਪੰਜਾਬੀਆਂ ਦਾ ਆਪਣਾ ਵੱਖਰਾ ਹੈ। ਪੰਜਾਬੀ ਸੂਫੀ ਕਵਿਤਾ ਤੇ ਵਰਚਾ ਅਸੀਂ ਅਗੇ ਜਾ ਕੇ ਕਰਾਂਗੇ।

## ੬

# ਫਾਰਸੀ ਮਸਨਵੀ ਤੇ ਪੰਜਾਬੀ ਕਿੱਸਾ-ਕਾਵਿ

ਫਾਰਸੀ ਮਸਨਵੀ ਦਾ ਸਰੂਪ ਤੇ ਇਸ ਦੀ ਵਰਤੋਂ ਅਸੀਂ ਵੇਖ ਚੁਕ ਹਾਂ। ਮਸਨਵੀ ਨੂੰ ਫਾਰਸੀ ਵਿਚ ਜੁੱਧ ਤੇ ਪਰੇਮ ਕਥਾਵਾਂ ਵਰਣਨ ਕਰਨ ਲਈ ਵਰਤਿਆ ਜਾਂਦਾ ਹੈ। ਤਸਵੁਫ ਦੀ ਗੁੰਝਲਾਂ ਨੂੰ ਖੋਲ੍ਹਣ ਲਈ ਵੀ ਮਸਨਵੀ ਵਰਤੀ ਗਈ ਹੈ, ਪਰ ਇਸ ਦਾ ਅਧਾਰ 'ਕਹਾਣੀ' ਹੁੰਦੀ ਹੈ। ਜਿੰਨਾਂ ਚਿਰ ਬਰਤਾਂਤੀ ਅੰਸ਼ ਨਾ ਆਵੇ, ਮਸਨਵੀ ਦਾ ਰੰਗ ਨਹੀਂ ਬੱਝਦਾ। ਤਸੱਵੁਫ ਨਾਲ ਸੰਬੰਧਤ ਮਸਨਵੀ 'ਮੰਤਕ-ਉਤ-ਤੈਰ', 'ਮਸਨਵੀ-ਮਾਅਨਵੀ' ਆਦਿ ਵੀ ਪਸ਼ੂ ਪੰਛੀਆਂ ਦਾ ਆਸਰਾ ਲੈ ਕੇ ਤੁਰਦੀਆਂ ਹਨ।

ਬਰਤਾਂਤ ਲਈ ਪੁਰਾਤਨ ਭਾਰਤੀ ਪਰੰਪਰਾ ਦੋਹਿਰਾ ਤੇ ਚੌਪਾਈ ਵਰਤਣ ਦੀ ਹੈ। ਤੁਲਸੀ ਰਾਮਾਇਣ ਤੇ ਉਸ ਤੋਂ ਵੀ ਪਹਿਲਾਂ ਮਲਿਕ ਮੁਹੰਮਦ ਜਾਇਸੀ ਨੇ ਆਪਣ 'ਪਦਮਾਵਤ' ਵਿਚ ਇਨ੍ਹਾਂ ਦੋਹਾਂ ਛੰਦਾਂ ਨੂੰ ਹੀ ਵਰਤਿਆ ਹੈ। ਹੁਣ ਤਕ ਇਹੀ ਪਰੰਪਰਾ ਚਲੀ ਆਈ ਹੈ। ਭਾਈ ਸੰਤੋਖ ਸਿੰਘ ਨੇ ਆਪਣੇ ਮਹਾ ਕਾਵਿ 'ਸੂਰਜ ਪਰਕਾਸ਼' ਵਿਚ ਇਸੇ ਪਰੰਪਰਾ ਨੂੰ ਨਿਭਾਇਆ ਹੈ।

ਪੰਜਾਬੀ ਸਾਹਿਤ ਵਿਚ ਪਰੇਮ-ਕਥਾ ਦੇ ਵਰਣਨ ਲਈ ਜੋ ਛੰਦ ਪਰਸਿਧ ਕਵੀਆਂ ਨੇ ਵਖੋ ਵੱਖ ਸਮਿਆਂ ਤੇ ਵਰਤੇ ਹਨ, ਵੇਖੋ:—

੧. ਨਾ ਕੋ ਆਖੇ ਹੀਰੇ ਮੈਨੂੰ, ਆਖੇ ਨਾਹੀਂ ਜਟੇਟੀ ।
ਜ਼ਾਤ ਸਨਾਤ ਪਛਾਣੇਂ ਨਾਹੀਂ, ਮੈਂ ਚਾਕੇ ਨਾਲ ਚਕੇਟੀ ।
ਕਦੋਂ ਚੂਚਕ ਮਾਂ ਪਿਓ ਮੈਂਡਾ, ਮੈਂ ਕਦ ਉਨ੍ਹਾਂ ਦੀ ਬੇਟੀ ।
ਦਾਵਨ ਆਇ ਲਗੀ ਮੜ ਤੈਂਡੇ, ਜੇ ਪਵਾਂ ਕਬੂਲ ਜਟੇਟੀ ।
(ਦਵੱਯਾ-ਦਮੋਦਰ)

੨. ਕੱਢ ਕਲੇਜਾ ਲੈ ਗਈ, ਖੀਵੇ ਖਾਂ ਦੀ ਧੀ ।
ਗਜ਼ ਗਜ਼ ਲੰਮੀਆਂ ਮੇਢੀਆਂ ਰੰਗ ਜੇ ਗੋਰੀ ਸੀ ।
ਜੇ ਦੇਵੇ ਪਿਆਲਾ ਜ਼ਹਿਰ ਦਾ, ਮੈਂ ਮਿਰਜ਼ਾ ਲੈਂਦਾ ਪੀ ।
ਜੇ ਮਾਰੇ ਬਰਛੀ ਕੱਸ ਕੇ, ਮਿਰਜ਼ਾ ਕਦੀ ਨਾ ਕਰਦਾ ਸੀ ।
(ਵਾਰਸੱਈ, ਪੀਲੂ)

੩. ਉਹਦੇ ਤਿਖੇ ਨੈਣ ਕਟਾਰੀਆਂ, ਬਿਰਹੋਂ ਚੜ੍ਹਾਈ ਸਾਨ ।
ਅਤ ਧੁਪੇ ਡਿੱਠੀ ਲਿਸ਼ਕਦੀ, ਜਿਉਂ ਬਿਜਲੀ ਅਸਮਾਨ ।
ਉਥੇ ਝੁਰਮਟ ਪਾਇਆ ਤਾਰਿਆਂ, ਚੰਨ ਝਾਤੀ ਪਾਵੇ ਚਾ ।
ਅਤੇ ਚੜ੍ਹਿਆ ਲੋੜ੍ਹੇ ਰਾਤ ਰਾਤ, ਸੂਰਜ ਚਾਮਲ ਬਾਮਲ ਚਾ ।
ਕਰੇ ਦੁਆਈਂ ਸੱਸੜੀ, ਰੱਬਾ ਦਿਹੁੰ ਨਾ ਭਾੜੂੰ ਝੱਬ ।
ਮੈਂ ਰੱਜ ਗਲ ਸੌਵਾਂ ਲੱਗ ਯਾਰ ਦੇ, ਤਾਂ ਦਿਹੁ ਚੜ੍ਹਾਈਂ ਝੱਬ ।
(ਦਵੱਯਾ— ਹਾਫ਼ਜ਼ ਬਰਖ਼ੁਰਦਾਰ)

੪. ਨਜ਼ਰਬਾਜ਼ ਫਿਰਦਾ ਵਿਚ ਖੇੜਿਆਂ ਦੇ,
ਅਤੇ ਤਾਰਿੰਵਣੀਂ ਪਾਉਂਦਾ ਝਾਤੀਆਂ ਨੀ ।
ਇਕ ਹਸਦੀਆਂ, ਖੇਡਦੀਆਂ, ਗਾਂਵਦੀਆਂ ਨੀ,
ਇਕ ਬੈਠੀਆਂ ਚੁੱਪ ਚੁਪਾਤੀਆਂ ਨੀ ।
(ਬੈਂਤ—ਅਹਿਮਦ)

੫. ਹੀਰ ਆਖਿਆ, ਫ਼ਿਕਰ ਨਾ ਕਰੀਂ ਰਾਂਝਾ,
ਤੇਰੀ ਝੂਰਦੀ ਬੁਰੀ ਬਲਾ ਮੀਆਂ ।
ਨਹੀਂ ਸੰਗਦੇ ਸੂਲੀਆਂ ਫਾਂਸੀਆਂ ਤੋਂ,
ਕਜ਼ੀ ਝਗੜਾ ਦੇ ਝਗੜਸਾਂ ਜਾ ਮੀਆਂ । (ਬੈਂਤ—ਮੁਕਬਲ)

੬. ਹੀਰ ਆਖਿਆ, ਜੋਗੀਆ ਝੂਠ ਬੋਲੇਂ,
ਕੌਣ ਵਿਛੜੇ ਯਾਰ ਮਿਲਾਉਂਦਾ ਈ ।
ਸਾਡੇ ਚੰਮ ਦੀਆਂ ਜੁੱਤੀਆਂ ਕਰੇ ਕੋਈ,
ਜਿਹੜਾ ਜੀਉ ਦਾ ਰੋਗ ਹਟਾਉਂਦਾ ਈ ।

(ਬੈਂਤ—ਵਾਰਸ)

੭. ਦਿਲ ਵਿਚ ਤਪਸ਼ ਬਲਾਂ ਦੀ ਗਰਮੀ ਆਫ਼ ਫ਼ਿਰਾਕ ਰੰਜਾਣੀ ।
ਕਿਬਰਕ ਨੈਣ ਕਰਨ ਦਿਲਬਰੀਆਂ, ਜਾਨ ਲੱਬਾਂ ਤੇ ਆਣੀ ।
ਫੱੜ ਫੱੜ ਝਾਫ਼ ਕਰੇ ਹਠ ਦਿਲ ਦਾ ਪਰ ਜਦ ਬਹੁਤ ਵਿਹਾਣੀ ।
ਹਾਸ਼ਮ ਯਾਦ ਛੰਬੇਰ ਪਿਓਸ, ਟੁੱਟ ਗਿਆ ਮਾਨ ਨਿਮਾਣੀ ।

(ਦਵੱਯਾ—ਹਾਸ਼ਮ)

੮. ਪਲਕਾਂ ਤੀਰ ਕਮਾਨਾਂ ਅਬਰੂ, ਮਿਸਲ ਕੀ ਉਸ ਤਰ੍ਹਾਂ ਦੀ ।
ਸੂਰਜ ਦੇ ਚਿਹਰੇ ਤੇ ਝਲਕੇ, ਜ਼ੀਨਤ ਕੇਸ ਕਜ਼ਾਹ ਦੀ ।
ਲੱਬ ਦਰਿਆ ਹੁਸਨ ਦੇ ਅੰਦਰ, ਜਿਉਂ ਗੁਲੀਆਂ ਦੇ ਬੂਟੇ ।
ਸੂਰਜ ਵਾਂਗੂ ਅਲਖ ਮੂੰਹੋਂ ਤੇ ਲਾਲਾ ਖਾਵੇ ਝੂਟੇ ।

(ਦਵੱਯਾ-ਯੂਸਫ਼ ਜ਼ੁਲੇਖ਼ ਅਹਿਮਦਯਾਰ)

੯. ਚੰਦਰ ਬਦਨ ਨੇ ਆਖਿਆ ਉਸ ਤਾਈਂ,
ਲੜ ਛੋੜ ਦੇ ਰਥ ਨਾ ਲਾ ਸਾਨੂੰ ।
ਆਜਜ਼ ਵੇਖ ਤੇਰੀ ਮੈਂ ਸਾਂ ਟਹਿਲ ਕੀਤੀ,
ਪਈ ਚੰਮੜ ਹੈ ਕਹੀ ਬਲਾ ਸਾਨੂੰ ।

(ਬੈਂਤ—ਅਮਾਮ ਬਖ਼ਸ਼)

ਸਪਸ਼ਟ ਹੈ ਕਿ ਪੰਜਾਬੀਆਂ ਦੇ ਮਨਭਾਉਂਦ ਛੰਦ ਦਵੱਯਾ ਤੇ ਬੈਂਤ ਹਨ । ਅਰੰਭ ਵਿਚ ਦਵੱਯਾ ਰਿਹਾ ਹੈ ਤੇ ਪਿਛੋਂ ਬੈਂਤ ਉਪਜਿਆ । ਪੰਜਾਬੀ ਦੇ ਪ੍ਰਸਿੱਧ ਵਿਦਵਾਨ ਪ੍ਰਿੰ: ਤੇਜਾ ਸਿੰਘ ਦਾ ਖਿਆਲ ਹੈ ਕਿ 'ਇਹ ਛੰਦ ਫਾਰਸੀ ਅਰਬੀ ਦੀ ਮਸਨਵੀ ਦੀ ਚਾਲ ਪੁਰ ਪੰਜਾਬੀ ਵਿਚ ਪ੍ਰਚੱਲਤ ਹੋਇਆ ।''*

*ਵੇਖੋ ਨਵੀਂ ਪੰਜਾਬੀ ਪਿੰਗਲ ਭਾਗ ੨.

ਨਿਰ ਮੌਲਿਕ ਮਸਨਵੀ ਤੇ ਦਵਯੇ ਦੀ ਨੁਹਾਰ ਮਿਲਦੀ ਹੈ।

ਆਰੰਭ ਵਿਚ ਦਵਯਾ ਚਹੁੰ ਤੁਕਾਂ ਦਾ ਛੰਦ ਸੀ, ਪਰ ਪਿਛੋਂ ਕਵੀਆਂ
ਨੇ ਫਾਰਸੀ ਮਸਨਵੀ ਦੇ ਅਸਰ ਹੇਠ ਇਸ ਨੂੰ ਦੋ ਤੁਕੇ ਛੰਦ ਵਾਂਗ ਵਰਤਿਆ
ਅਤੇ ਇਸ ਵਿਚ ਦਯਰੇ ਲਚਕ ਆ ਗਈ. ਦਖੋ ਬਰਖੁਰਦਾਰ,ਅਹਿਮਦਯਾਰ,

ਬੈਂਤ ਪੰਜਾਬੀਆਂ ਦੀ ਆਪਣੀ ਕਾਢ ਹੈ। ਰੁਮਾਂਟਿਕ ਵਰਣਨ ਲਈ
ਬਹੁਤ ਦਿਲ ਭਾਉਂਦਾ ਛੰਦ ਹੈ। ਨੁਹਾਰ ਇਸ ਦੀ ਫਾਰਸੀ ਕਸੀਦੇ ਨਾਲ
ਮਿਲਦੀ ਹੈ। ਕਸੀਦੇ ਵਿਚ ਰਦੀਫ ਤੇ ਕਾਫੀਏ ਦੀ ਅਵਸ਼ਕਤਾ ਹੈ। ਪੰਜਾਬੀ
ਬੈਂਤ ਵਿਚ ਵੀ ਇਨ੍ਹਾਂ ਦਾ ਖਿਆਲ ਰਖਿਆ ਜਾਂਦਾ ਹੈ। ਇੰਜ ਮਾਲੂਮ ਹੁੰਦਾ
ਹੈ ਕਿ ਕਸੀਦੇ ਅਤੇ ਬੈਂਤ ਦੋਹਾਂ ਨੂੰ ਰਲਾ ਕੇ ਪੰਜਾਬੀ ਪਰਤਿਭਾ ਨੇ ਇਕ
ਨਵੇਂ ਛੰਦ ਨੂੰ ਜਨਮ ਦਿਤਾ। ਇਸ ਦੀ ਸਤ੍ਹ ਕਸੀਦੇ ਦੀ ਹੈ ਪਰ ਢੱਲ
ਮਸਨਵੀ ਦਾ।

ਪਰੋਫੈਸਰ ਸਤ ਸਿੰਘ ਸੇਖੋਂ ਦੇ ਖਿਆਲ ਅਨੁਸਾਰ ਅਲੀ ਹੈਦਰ ਦੀਆਂ
ਕਾਫੀਆਂ ਬੈਂਤ ਦਾ ਅੱਧ ਕਚਾ, ਅੱਧ ਪਕਾ ਰੂਪ ਪੇਸ਼ ਕਰਦੀਆਂ ਹਨ। ਅਲੀ
ਹੈਦਰ ਦੀਆਂ ਕਾਫੀਆਂ ਦਾ ਤੋਲ ਬੈਂਤ ਦੇ ਇਨਾਂ ਨੇੜੇ ਹੈ ਕਿ ਇਸ ਤੋਂ
ਬੈਂਤ ਤਕ ਇਕੋ ਹੀ ਛਾਲ ਦਿਸਦੀ ਹੈ ਤੇ ਕਾਫੀ ਵੀ ਤਾਂ ਔਹਲਿ ਸਮਾਅ
ਦੀ ਦੇਣ ਹੈ। ਇਸ ਸੰਬੰਧ ਨਾਲ ਬੈਂਤ ਫਾਰਸੀ ਦੀ ਉਪਜ ਬਣਦੀ ਹੈ। ਨਾਲੇ
ਇਸ ਕਾਵਿ ਵੰਨਗੀ ਦਾ ਨਾਮ ਸੰਸਕਰਨ ਵੀ ਕੁਝ ਇਸੇ ਤਰ੍ਹਾਂ ਦੀ ਸੂਚਨਾ
ਦਿੰਦਾ ਹੈ। ਬੈਂਤ' ਅਰਬੀ ਵਿਚ ਸ਼ਿਅਰ ਨੂੰ ਆਖਦੇ ਹਨ। ਫਾਰਸੀ ਅਰਬੀ
ਦੇ ਪਰਭਾਵ ਥੱਲੇ ਜੋ ਵੰਨਗੀ ਉਪਜੀ ਉਹ ਬੈਂਤ' ਕਹਿਲਾਈ। ਮੁਸਲਮਾਨ
ਕਵੀਆਂ ਦੀ ਉਪਜ, ਮੁਸਲਮਾਨ ਕਵੀਆਂ ਨੇ ਹੀ ਇਸ ਨੂੰ ਪਰਵਾਨ
ਚੜ੍ਹਾਇਆ, ਹਿੰਦੂ ਤੇ ਸਿਖ ਕਵੀ ੨੦ ਵੀਂ ਸਦੀ ਦੇ ਅੰਤ ਤਕ ਪੁਰਾਣੀ ਭਾਰਤੀ
ਲੀਹਾਂ ਅਨੁਸਾਰ ਦੋਹਿਰੇ, ਵਾਰ, ਚੌਪਾਈ ਆਦਿ ਕਾਵਿ-ਰੂਪ ਹੀ ਵਰਤਦੇ
ਰਹੇ।

ਯੁੱਧ ਤੇ ਲੜਾਈ ਲਈ ਪੰਜਾਬੀ ਮੁੱਢ ਕਦੀਮ ਤੋਂ 'ਵਾਰ' ਵਰਤਦੇ
ਆਏ ਹਨ। ਇਸ ਲਈ ਸਿਰਖੰਡੀ ਨਿਸ਼ਾਨੀ ਆਦਿ ਛੰਦ ਨਿਯਤ ਹਨ।
ਵਾਰ-ਸਾਹਿਤ ਲਈ ਇਨ੍ਹਾਂ ਦੀ ਵਰਤੋਂ ਹੀ ਪਰਚਲਤ ਰਹੀ, ਇਥੋਂ

ਤਕ ਕਿ ਮੁਸਲਮਾਨ ਕਵੀ ਨਜਾਬਤ ਵੀ ਇਨ੍ਹਾਂ ਨੂੰ ਹੀ ਵਰਤਦਾ ਹੈ।

ਪੁਰਾਤਨ ਪੰਜਾਬੀ ਕਿੱਸਿਆਂ ਤੇ ਦਮੋਦਰ ਦੀ ਲਿਖੀ ਹੀਰ ਵਿਚ ਇਕ ਵਡਾ ਅੰਤਰ 'ਇਸ਼ਕ ਦੇ ਨਿਭਾ' ਦਾ ਹੈ। ਪੁਰਾਣੀਆਂ ਪ੍ਰੇਮ-ਕਥਾਵਾਂ ਵਿਚ ਮਜਾਜ਼ੀ ਨੂੰ ਹਕੀਕੀ ਨਾਲ ਨਹੀਂ ਸਨ ਮਿਲਾਉਂਦੇ, ਪਰ ਦਮੋਦਰ ਨੇ ਮਿਲਾਇਆ ਹੈ :-

ਉਲਟੀ ਹੀਰ ਹੀਏ ਵਿਚ ਰਾਂਝਾ, ਗਾਲ ਨ ਜਾਣੈ ਕੋਈ।
ਰਾਂਝਾ ਰਾਂਝਾ ਮੈਂ ਕੈਨੂੰ ਆਖਾਂ, ਆਪੇ ਰਾਂਝਣ ਹੋਈ।
ਨਾ ਕੋਈ ਆਖੇ ਹੀਰ ਮੈਨੂੰ, ਅਤੇ ਨਾ ਕੋਈ ਕਹੇ ਸਲਟੀ,
ਜ਼ਾਤ ਸਨਾਤ ਪਛਾਣੇ ਨਾਹੀਂ, ਮੈਂ ਚਾਕੇ ਨਾਲ ਵਕਟੀ।

ਇਹ ਅਭੇਦਤਾ ਨਜ਼ਾਮੀ ਆਦਿ ਸਫ਼ੀ-ਸ਼ੁਤ ਕਵੀਆਂ ਪਾਸੋਂ ਆਈ ਅਤੇ ਮੇਰੀ ਜਾਚੇ ਫ਼ਾਰਸੀ ਮਸਨਵੀ ਦਾ ਪੰਜਾਬੀ ਕਿੱਸਾ-ਕਾਰੀ ਉਤੇ ਇਹ ਸਭ ਤੋਂ ਵਡਾ ਪਰਉਪਕਾਰ ਹੈ ਜਿਸ ਨੇ ਕਿੱਸਾ-ਕਾਰੀ ਨੂੰ ਨਵਾਂ ਰੰਗ ਪਰਦਾਨ ਕੀਤਾ। ਪੰਜਾਬੀ ਕਿੱਸਾ ਲਖਕ ਨਿਰਸੰਦੇਹ ਨਜ਼ਾਮੀ, ਖੁਸਰੋ, ਜਾਮੀ ਆਦਿ ਫ਼ਾਰਸੀ ਮਸਨਵ ਲਖਣਾਂ ਤੋਂ ਪਰਭਾਵਤ ਹੁੰਦੇ ਰਹੇ। ਅਮਾਮ ਬਖ਼ਸ਼ ਦੇ ਕਥਨ ਵਿਚ ਬੜੀ ਸਚਿਆਈ ਦਿਸਦੀ ਹੈ :—

ਚਾਵਲ ਲਏ ਨਜ਼ਾਮੀ ਪਾਸੋਂ ਦਾਲ ਹਾਤਫ਼ ਨ ਪਾਈ।
ਦੇਗਨ ਖੁਸਰੋ, ਨਮਕ ਅਸਾਡਾ, ਖਿਚੜੀ ਅਜਬ ਪਕਾਈ।

ਫ਼ਾਰਸੀ ਮਸਨਵੀ ਨੇ ਪੰਜਾਬੀ ਬਿਰਤਾਂਤਕ ਕਵਿਤਾ ਨੂੰ ਰਚਨਾ ਲਈ ਨਵੀਂ ਸਾਮਗਰੀ ਦੇ ਕੇ ਇਕ ਹੋਰ ਲਾਭ ਪਹੁੰਚਾਇਆ। ਇਸ ਵਕਤ ਤਕ ਉਹ ਹੀਰ ਰਾਂਝਾ, ਮਿਰਜ਼ਾ ਸਾਹਿਬਾਂ, ਸੱਸੀ ਪੁੰਨੂੰ, ਸੋਹਣੀ ਮਹੀਂਵਾਲ ਤੇ ਕਲਮ ਚਲਾਂਦੇ ਰਹੇ ਸਨ। ਹੁਣ ਸ਼ੀਰੀਂ ਫ਼ਰਹਾਦ, ਲੈਲਾ ਮਜਨੂੰ, ਯੂਸਫ਼ ਜ਼ੁਲੇਖਾ ਆਦਿ ਇਸਲਾਮੀ ਪਰੰਪਰਾ ਦੇ ਕਿਸਿਆਂ ਨੂੰ ਵੀ ਰਲਾ ਲਿਆ ਅਤੇ ਇਸ ਤਰ੍ਹਾਂ ਪੰਜਾਬੀ ਸਾਹਿਤ ਦਾ ਖੇਤਰ ਵਿਸ਼ਾਲ ਹੋ ਗਿਆ।

'ਹੀਰ ਰਾਂਝਾ', 'ਮਿਰਜ਼ਾ ਸਾਹਿਬਾਂ', ਸਸੀ ਪੁੰਨੂੰ', 'ਸੋਹਣੀ ਮਹੀਂਵਾਲ', 'ਲੈਲਾ ਮਜਨੂੰ', 'ਸ਼ੀਰੀਂ ਫ਼ਰਹਾਦ' ਸਭ ਕਿਸਿਆਂ ਦਾ ਵਿਸ਼ਾ ਇਕੋ ਜਿਹਾ

ਹੈ ਅਥਵਾ 'ਦੋ ਪ੍ਰੇਮੀ ਰੂਹਾਂ ਦੀ ਮੇਲ ਲਈ ਤੜਪ ਤੇ ਸਮਾਜ ਜੋ ਹੋਣੀ ਹਥੋਂ ਉਨ੍ਹਾਂ ਦੀਆਂ ਆਸਾਂ ਦਾ ਖ਼ੂਨ।' ਪਹਿਲੇ ਲਿਖਣ ਵਾਲਿਆਂ ਲਈ ਸੌਖ ਸੀ ; ਜਿਵੇਂ ਆਇਆ ਲਿਖ ਦਿਤਾ, ਪਰ ਮਗਰੋਂ ਮੁਸ਼ਕਲ ਬਣ ਗਈ। ਉਨ੍ਹਾਂ ਆਪਣ ਲਈ ਨਵੇਂ ਨਵੇਂ ਕਿੱਸੇ ਢੂੰਡੇ। ਜਦੋਂ ਉਹ ਨਾ ਮਿਲੇ, ਨਵੇਂ ਲਿਖਣ-ਢੰਗ ਪੈਦਾ ਕਰਨ ਦਾ ਯਤਨ ਕੀਤਾ। ਅਖ਼ਰ ਦੁਨੀਆਂ ਨਵ ਨਤਾ ਮੰਗਦੀ ਹੈ। ਨਵੀਨਤਾ ਬਿਨਾਂ ਥੱਕ ਥੱਕ ਹੈ। ਇਸ ਯਤਨ ਵਿਚ ਨਵੇਂ ਢੰਗ ਉਪਜੇ। ਅਸੀਂ ਬੈਂਤ ਦਾ ਜ਼ਿਕਰ ਕਰ ਆਏ ਹਾਂ। ਜਦੋਂ ਇਸ ਪਾਸੇ ਵੀ ਗੁੰਜਾਇਸ਼ ਨਾ ਰਹੀ ਤਾਂ ਕਵੀਆਂ ਨੇ ਨਵੇਂ ਨਵੇਂ ਅਲੰਕਾਰ, ਨਵੀਆਂ ਤਲਮੀਹਾਂ ਜਾਂ ਸੰਕੇਤ ਲਿਆਂਦੇ। ਫ਼ਾਰਸੀ ਵਿਚੋਂ ਉਪਮਾਵਾਂ ਤੇ ਰੂਪਕ ਹੁਦਾਰ ਲਏ। ਇਨ੍ਹਾਂ ਦਾ ਜ਼ਿਕਰ ਅਸੀਂ ਇਕ ਵਖਰ ਕਾਂਡ ਵਿਚ ਕਰਾਂਗੇ। ਇਥੇ ਇਕ ਰੁਚੀ ਦਾ ਜ਼ਿਕਰ ਕਰਨਾ ਜ਼ਰੂਰੀ ਸਮਝਦੇ ਹਾਂ।

ਭਾਰਤੀ ਪਰੰਪਰਾ ਸੌਂਦਰਯ ਦਾ ਗਿਆਨ ਉਸ ਦੇ ਪ੍ਰਭਾਵ ਨੂੰ ਦੱਸ ਕੇ ਦਿੰਦੀ ਹੈ। ਜੇ ਇਹ ਦਸਣਾ ਹੋਵੇ ਕਿ ਮਾਸ਼ੂਕ ਬੜਾ ਹੀ ਸੁੰਦਰ ਹੈ ਤਾਂ ਉਸ ਦੀ ਸੁੰਦਰਤਾ ਜੋ ਅਸਰ ਮਨੁਖਾ ਮਨ ਉਤੇ ਪਾਂਦੀ ਹੈ, ਉਸ ਨੂੰ ਵਰਣਨ ਕਰਦੇ ਹਨ। ਇਸ ਤਰ੍ਹਾਂ ਸੁਣਨ ਵਾਲ ਨੂੰ ਗਿਆਨ ਹੋ ਜਾਂਦਾ ਹੈ ਕਿ ਕਵੀ ਦਾ ਮਸ਼ੂਕ ਕਿਸ ਕਦਰ ਸੁਹਣਾ ਹੈ। ਉਦਾਹਰਣ ਵਜੋਂ ਵੇਖੋ :—

ਸਾਹਿਬਾਂ ਗਈ ਤੇਲ ਨੂੰ, ਗਈ ਪਸਾਰੀ ਦੀ ਹੱਟ।
ਪਕੜ ਨ ਜਾਣੇ ਤਕੜੀ, ਹਾੜ ਨ ਜਾਣੇ ਵੱਟ।
ਤੇਲ ਭੁਲ ਦੇ ਭੁੱਲਾ ਬਾਣੀਆਂ, ਦਿਤਾ ਸ਼ਹਿਦ ਉਲੱਟ
ਵਣਜ ਗਵਾ ਲਏ ਬਾਣੀਆਂ, ਬਲਦ ਗਵਾਇ ਜੱਟ।

(ਮਿਰਜ਼ ਸਾਹਿਬਾਂ—ਪੀਲੂ)

ਇਸ ਵਿਚ ਕਵੀ ਸਾਹਿਬਾਂ ਦੀ ਨੁਹਾਰ, ਨਕ ਮੂੰਹ, ਅਖ ਕਨ, ਰੰਗ ਆਦਿ ਸੰਬੰਧੀ ਕੁਝ ਨਹੀਂ ਦੱਸਦਾ। ਸਾਹਿਬਾਂ ਦੇ ਹੁਸਨ ਦੇ ਸਮੁਚੇ ਪਰਭਾਵ ਨੂੰ ਅੰਕਿਤ ਕਰਦਾ ਹੈ।

ਹੋਰ ਵੇਖੋ—

ਵੇਖ ਵਿਕਾਨੀ ਜ਼ੀਵਰਆਨੀ, ਕਦਮ ਉਠੀਵਸ ਨਾਹੀਂ ।
ਹੈ ਜੋ ਚੋਖ ਵਡੇਰਾ ਹੋਵੇ ਤਾਂ ਆਪ ਨਿਕਾਹ ਬੰਨ੍ਹਾਈਂ !

(ਦਮੋਦਰ)

ਜ਼ੀਵਰੀ ਦਾ ਵੇਖਦਿਆਂ ਸਾਰ ਰਾਂਝੇ ਤੇ ਵਿਕ ਜਾਣਾ ਦੱਸ ਕੇ ਰਾਂਝੇ ਦੀ ਸੁੰਦਰਤਾ ਨੂੰ ਦਰਿੜ ਕਰਾਣ ਦਾ ਤਰਲਾ ਹੈ। ਸਮੁਚਾ ਪਰਭਾਵ ਦੱਸ ਕੇ ਅਸਰ ਪਾਣ ਦਾ ਢੰਗ ਹੈ।

ਇਕ ਹੋਰ—

ਜੇ ਪੀਵੇ ਭੜੂ ਘੜੇ ਉਤੇ ਬਾਹਿਰ ਤਾਂ ਪੰਖੀ ਨ ਠਹਿਰਾਵਿਨ ।
ਨਰ ਨਾਰੀ ਜੋ ਵੇਖੇ ਕੋਈ, ਪਲ ਨਾ ਪਲਕਾਂ ਲਾਵਿਨ ।

ਫਾਰਸੀ ਵਿਚ ਇਸ ਤੋਂ ਉਲਟ ਇੱਕ ਇੱਕ ਅੰਗ, ਉਂਗਲੀਆਂ, ਬੁਲ੍ਹ, ਅੱਖਾਂ, ਅਬਰੂ, ਠੋਡੀ, ਪਲਕਾਂ ਵਾਲ, ਕਮਰ ਆਦਿ ਨੂੰ ਅੱਡ ਅੱਡ ਵਰਣਨ ਕਰਦੇ ਹਨ ਅਤੇ ਅੰਗਾਂ ਦੀ ਖ਼ੂਬਸੂਰਤੀ ਦਾ ਇਹਸਾਸ ਦੇ ਕੇ ਮਾਸ਼ੂਕ ਦੇ ਹੁਸਨ ਨੂੰ ਦਰਿੜ ਕਰਾਉਂਦੇ ਹਨ। ਇਸ ਨੂੰ ਨਖ ਸ਼ਿਖ ਵਰਨਨ ਕਹਿੰਦੇ ਪੰਜਾਬੀ ਵਿਚ ਨਖਸ਼ਿਖ ਵਰਣਨ ਇਸ ਤੋਂ ਨਖਸ਼ਿਖ ਵਰਨਣ ਦੀ ਰੀਤ ਫਾਰਸੀ ਪਰਭਾਵ ਹੇਠ ਚਲੀ। ਪਿਛੇਰੇ ਕਿਸਾ-ਲੇਖਕਾਂ ਵਿਚ ਇਹ ਤਰਜ਼ ਖ਼ੂਬ ਨਿਖਰੀ ਹੈ। ਕੁਝ ਵੰਨਗੀਆਂ ਵੇਖੋ —

(੧) ਸਾਹਿਬਾਂ ਰੰਗ ਮਜੀਠ ਦਾ, ਜਿਉਂ ਜਿਉਂ ਧਰਤ ਰਗੰਨ ।
ਉਹਦੀ ਜੁਤੀ ਦੇ ਦੋ ਵਾਲੀਆਂ, ਦੋ ਬਤਖਾਂ ਚੰਗ ਚੁਗਨ ।
ਉਹਦਾ ਕੱਦ ਸਕੀਮ ਤਨ, ਵਿੱਚ ਤਰੱਕਲ ਵਟ ਪਵੰਨ ।
ਅਤੇ ਨੱਕ ਕੰਬੀ ਦਾ ਪੀਪਲਾ, ਜੁਲਫਾਂ ਨਾਗ ਪਲਮੰਨ।
ਉਹਦੀਆਂ ਸੁਰਖ ਲੱਬਾਂ, ਦੰਦ ਉਜਲ, ਜਿਉਂ ਮੋਤੀ ਲਾਲ ਝਖੰਣ ।
ਜਾਂ ਗਲ ਕਰੇਂਦੀ ਹੱਸ ਕੇ, ਤਾਂ ਮੁਖੋਂ ਫੁਲ ਝੜਨ ।
ਉਹਦੇ ਤਰਿਖੇ ਨੈਣ ਕਟਾਰੀਆਂ, ਦੂਸਰ ਘਾਉ ਕਰੰਨ ।
ਜਿਉਂ ਤੇਜ਼ੀ ਸੂਰਜ ਸਾਹਮਣੇ, ਝਾਟਾਂ ਨੈਰ ਮਚੰਨ ।

(ਯੂਸਫ਼ ਜ਼ੁਲੇਖਾ—ਹਾਫ਼ਜ਼ ਬਰਖ਼ੁਰਦਾਰ)

(੨) ਪਲਕਾਂ ਤੀਰ ਕਮਾਨਾਂ ਅਬਰੂ, ਮਿਸਲ ਬੀ ਓਸ ਤਰ੍ਹਾਂ ਦੀ ।
ਸੂਰਜ ਦੇ ਚਿਹਰੇ ਤੇ ਝਲਕੇ, ਜ਼ੀਨਤ ਕੌਸ ਕਜ਼ਾਹ ਦੀ ।
ਲੱਬ ਦਰਿਆ ਹੁਸਨ ਦੇ ਅੰਦਰ, ਜਿਉਂ ਗੁਲੀਆਂ ਦੇ ਬੂਟੇ ।
ਸੂਰਜ ਵਾਂਗੂੰ ਅਲਖ ਮੂੰਹੋਂ ਤੇ ਝਾਲਾ ਖਾਵੇ ਬੂਟੇ ।
(ਯੂਸਫ ਜ਼ੁਲੇਖਾ—ਅਹਿਮਦ

## ੭

# ਫਾਰਸੀ ਤੇ ਪੰਜਾਬੀ ਰੁਬਾਈ

ਅਸੀਂ ਫਾਰਸੀ ਮਸਨਵੀ ਦੀ ਪੰਜਾਬੀ ਕਵਿਤਾ ਨੂੰ ਦੇਣ ਤੇ ਚਰਚਾ ਕਰ ਚੁਕੇ ਹਾਂ। ਦੋ ਕਾਵਿ-ਰੂਪ ਬਾਕੀ ਹਨ: ਕਸੀਦਾ ਤੇ ਰੁਬਾਈ। ਫਾਰਸੀ ਕਸੀਦੇ ਦਾ ਜਵਾਬ ਪੰਜਾਬੀ ਕਵਿਤਾ ਵਿਚ ਕੋਈ ਨਹੀਂ, ਪਰ ਰੁਬਾਈ ਦਾ ਹੈ। ਫਾਰਸੀ ਕਸੀਦਾ ਈਰਾਨੀ ਦਰਬਾਰਾਂ ਦਾ ਜੰਮ ਪਲ ਹੈ ਅਤੇ ਪੰਜਾਬੀ ਨੂੰ ਦਰਬਾਰੀ ਕੋਈ ਮਿਲਿਆ ਨਾ। ਮਹਾਰਾਜਾ ਰਣਜੀਤ ਸਿੰਘ ਦੇ ਵਲ ਵੀ ਦਰਬਾਰੀ ਭਾਖਾ ਫਾਰਸੀ ਹੀ ਰਹੀ। ਮਹਾਰਾਜਾ ਝੂਠੀ ਪਰਸੰਸਾ ਨੂੰ ਪਸੰਦ ਨਾ ਕਰਦਾ ਤੇ ਨਾਲੇ ਯੋਧਿਆਂ ਤੇ ਸੂਰਬੀਰਾਂ ਦੇ ਜੱਸ ਲਈ ਪੰਜਾਬੀ ਪਾਸ ਅਪਣੇ ਕੋਲ 'ਵਾਰ' ਦਾ ਕਾਵਿ-ਰੂਪ ਮੌਜੂਦ ਸਾ। ਨਤੀਜਾ ਇਹ ਹੋਇਆ ਕਿ ਕਸੀਦਾ ਪੰਜਾਬੀ ਸਾਹਿਤ ਵਿਚ ਥਾਂ ਨਾ ਲੈ ਸਕਿਆ। ਇਸ ਨੇ ਬੈਂਤ ਦੀ ਨੁਹਾਰ ਨੂੰ ਢਾਲਣ ਵਿਚ ਜੋ ਹਿੱਸਾ ਪਾਇਆ ਉਹ ਅਸੀਂ ਵੇਖ ਹੀ ਚੁਕੇ ਹਾਂ।

ਰੁਬਾਈ ਮਸਨਵੀ ਵਾਗੂੰ ਨਿਰੋਲ ਈਰਾਨੀ ਕਾਵਿ-ਰੂਪ ਹੈ। ਇਸ ਦੀ ਵਰਤੋਂ ਤੇ ਸਰੂਪ ਤੇ ਚਰਚਾ ਹੋ ਚੁਕੀ ਹੈ। ਇਸ ਨੂੰ ਲਿਖਣਾ ਸਹਿਲ ਨਹੀਂ, ਵਿਸ਼ਾ ਇਸ ਦਾ ਸਦਾ ਦਾਰਸ਼ਨਿਕ, ਡੂੰਘਾ ਤੇ ਵਿਚਾਰ ਭਰਿਆ ਹੁੰਦਾ ਹੈ। ਸੁ, ਜਦੋਂ ਤਕ ਲੇਖਕ ਪਾਸ ਜੀਵਕ ਤਜਰਬਾ ਨਾ ਹੋਵੇ ਜਾਂ ਕਿਸੇ ਜਵਾਲਾ ਨਾਲ ਅੰਦਰ ਲੱਟ ਲੱਟ ਨਾ ਬਲਦਾ ਹੋਵੇ, ਰੁਬਾਈ ਲਿਖੀ ਨਹੀਂ ਜਾ ਸਕਦੀ।

ਸਾਡੀ ਖੁਸ਼ ਕਿਸਮਤੀ ਹੈ ਕਿ ਇਸ ਨੂੰ ਪੰਜਾਬੀ ਦੇ ਚੋਟੀ ਦੇ ਲਿਖਾਰੀਆਂ ਨੇ ਅਪਣਾਇਆ ਤੇ ਵਿਗਸਤ ਕੀਤਾ ਹੈ।

ਪੰਜਾਬੀ ਰੁਬਾਈ ਦੀ ਕਹਾਣੀ ਬਿਲਕੁਲ ਨਵੀਂ ਹੈ। ਇਸ ਨੇ ਪੰਜਾਬੀ ਵਿਚ ਵੀਹਵੀਂ ਸਦੀ ਦੇ ਮੁੱਢ ਵਿਚ ਪਰਵੇਸ਼ ਕੀਤਾ। ਇਸ ਤੋਂ ਪਹਿਲਾਂ ਇਸ ਦੇ ਲਿਖਣ ਦਾ ਰਿਵਾਜ ਨਹੀਂ ਸੀ। ਸਾਡੇ ਬਜ਼ੁਰਗ ਇਸ ਮਤਲਬ ਲਈ 'ਸ਼ਲੋਕ' ਹੀ ਵਰਤਦੇ ਸਨ। ਫਰੀਦ ਜੀ, ਗੁਰੂ ਸਾਹਿਬਾਨ ਤੇ ਹੋਰ ਭਗਤਾਂ ਦੇ ਸ਼ਲੋਕ ਪਰਸਿਧ ਹਨ।

ਪੰਜਾਬੀ ਵਿਚ ਰੁਬਾਈ ਨੂੰ ਸਭ ਤੋਂ ਪਹਿਲਾਂ ਭਾਈ ਸਾਹਿਬ ਭਾਈ ਵੀਰ ਸਿੰਘ ਨੇ ਲਿਆਂਦਾ। ਇਸ ਦਾ ਨਾਂ ਉਨ੍ਹਾਂ ਨੇ 'ਤਰਿਆਈ' ਤਜਵੀਜ਼ ਕੀਤਾ। ਭਾਈ ਸਾਹਿਬ ਲਿਖਦੇ ਹਨ:—

"ਤਰਯਾਈ ਇਕ ਛੰਦਕ ਚਾਲ ਬੰਨ੍ਹਣ ਦਾ ਯਤਨ ਹੈ, ਜਿਸ ਵਿਚ ੧, ੨, ੪, ਦਾ ਤੁਕਾਂਤ ਹੈ ਤੇ ਤੀਸਰੀ ਦਾ ਨਹੀਂ। ਪਹਿਲੀ ਦੂਸਰੀ ਵਿਚ ਖਿਆਲ ਦੇ ਉਦੇ ਤੇ ਪ੍ਰਕਾਸ਼ ਦਾ ਚੜ੍ਹਾਉ ਹੈ, ਤੀਸਰੀ ਵਿਚ ਉਸ ਦੀ ਮੋੜਵੀਂ ਲਹਿਰ ਹੈ ਤੇ ਚੌਥੀ ਵਿਚ ਭਾਵ ਪੂਰਨਤਾ ਹੈ। ਗਮਕ ਸਭਨਾ ਦਾ ਇਕ ਹੈ, ਪਰ ਮਾਤਰਾਂ ਦੇ ਲਿਹਾਜ਼ ਕਰ ਕੇ ਕਿਸੇ ਕਿਸੇ ਵਿਚ ਵਿਲਖਣਤਾ ਹੈ। ਫਾਰਸੀ ਕਵਿਤਾ ਵਿਚ ਇਕ ਛੰਦ ਹੈ, 'ਰੁਬਾਈ', ਤੁਰਯਾਈ ਦੀ ਚਾਲ ਉਸ ਵਰਗੀ ਹੈ, ਵਜ਼ਨ ਹੂ-ਬਹੂ ਨਹੀਂ।"

(ਭੂਮਿਕਾ—ਲਹਿਰਾਂ ਦੇ ਹਾਰ)

ਭਾਈ ਸਾਹਿਬ ਨੇ ਇਸ ਨਵੇਂ ਕਾਵਿ-ਰੂਪ ਨੂੰ ਦਵਯੇ ਦੇ ਵਜ਼ਨ ਤੇ ਬੰਨ੍ਹਿਆ ਹੈ। ਹਰ ਇਕ ਤੁਕ ਵਿਚ ੧੬+੧੨=੨੮ ਮਾਤ੍ਰਾਂ ਹਨ। ਭਾਈ ਸਾਹਿਬ ਦੇ ਹੱਥ ਵਿਚ ਇਹ ਕਾਵਿਰੂਪ ਇੰਨਾਂ ਸਫਲ ਹੋਇਆ ਹੈ ਕਿ ਅੱਜ ਇਸ ਦੀ ਥਾਂ ਪੰਜਾਬੀ ਸਾਹਿੱਤ ਵਿਚ ਸਦੀਵੀ ਬਣ ਗਈ ਹੈ। ਭਾਈ ਸਾਹਿਬ ਦੀਆਂ "ਲਹਿਰਾਂ ਦੇ ਹਾਰ" ਵਿਚ ਪਛੰ ਰੁਬਾਈਆਂ ਹਨ। ਇਨ੍ਹਾਂ ਦੇ ਹਿੱਸੇ ਅੱਡ ਅੱਡ ਹਨ ਪਰ ਖਿਆਲ ਹਰ ਇਕ ਵਿਚ ਕੋਈ ਡੂੰਘਾ ਲੁਕਿਆ ਹੋਇਆ ਹੈ।

ਵੇਖੋ :—

੧. 'ਕਿਉਂ ਹੋਇਆ' ਤੇ 'ਕੀਕੂੰ ਹੋਇਆ' ?

ਢੱਪ ਖੱਪ ਮਰੇ ਸਿਆਣੇ,
ਓਸ ਰਾਹੇ ਪਵੇਂ ਕਿਉਂ ਜਿੰਦੇ ।
ਜਿਸ ਰਾਹ ਪੂਰ ਮੁਹਾਣੇ
ਭਟਕਣ ਛਡ, ਲਟਕ ਲਾ ਇਕੋ,
ਖੀਵੀ ਹੋ ਸੁਖ ਮਾਣੀ,
ਹੋਸ਼ਾਂ ਨਾਲੋਂ ਮਸਤੀ ਚੰਗੀ,
ਰਖਦੀ ਸਦਾ ਟਿਕਾਣੇ ।

(ਹੋਸ਼—ਮਸਤੀ)

੨. ਰਾਂਝਾ ਬੈਠਾ ਤਖਤ ਹਜ਼ਾਰੇ
ਨਾਲ ਭਾਬੀਆਂ ਅੜਦਾ,
ਕਾਸਾ ਅਜੇ ਕੱਕ ਹੈ ਚੜ੍ਹਿਆ,
ਹੱਥ ਘੁਮਿਆਰ ਉਸ ਘੜਦਾ,
ਹੀਰ ਸੁਰਾਹੀ ਧੌਣ ਨਿਵਾਈ
ਖਲੀ ਝਨਾਂ ਦੀ ਕੰਧੀ ;
ਸ਼ਹੁ ਦਰਯਾ ਵਗੇ,, ਨਹੀਂ ਅਟਕੇ
ਤੁਪਕਾ ਤੁਪਕਾ ਖਿਜਦਾ ।

(ਤਿਆਰੀਆਂ)

੩. ਅਜੇ ਪੀ ਤੇ ਹੁਣ ਹੀ ਪੀ ਤੇ
ਪੀਂਦਾ ਪੀਂਦਾ ਜਾਈਂ
ਪਿਰਮ-ਰੱਸਾਂ ਦੇ ਪਯਾਲੇ ਨਾਲੋਂ
ਲਾਏ ਹੂਲ੍ਹ ਨ ਚਾਈਂ,
ਹਰ ਦਮ ਪੀ ਤੇ ਖੀਵੀ ਹੋ ਰਹੁ
ਇਹ ਮਸਤੀ ਨ ਉਤਰੇ ;
ਕਲ ਨੂੰ ਖਬਰੇ ਕਾਲ ਆਇਕੇ
ਦੇਵੇ ਖਾਕ ਰਲਾਈ ।

ਇਹ ਤਿੰਨੇ ਕਵਿਤਾਵਾਂ ਲਹਿਰਾਂ ਦੇ ਹਾਰ ਵਿਚੋਂ ਹਨ। ਪਹਿਲੀ ਵਿਚ ਆਇਆ ਖਿਆਲ ਸਪਸ਼ਟ ਹੈ, ਸਮਝਣ ਲਈ ਬਹੁਤਾ ਯਤਨ ਕਰਨ ਦੀ ਲੋੜ ਨਹੀਂ ਪੈਂਦੀ। ਦੂਜੀ ਵਿਚ ਇਹ ਇਕ ਗੁੰਝਲ ਬਣ ਗਿਆ ਹੈ। ਬਹੁਤੀ ਔਖਿਆਈ ਅਲੰਕਾਰ ਦੇ ਅਸਪਸ਼ਟ ਹੋਣ ਦ ਕਾਰਨ ਹੈ। ਭਾਈ ਸਾਹਿਬ ਦੇ ਅਲੰਕਾਰ ਕਈ ਵੇਰ ਵਿਸ਼ੇ ਨੂੰ ਉਘਾੜਨ ਵਿਚ ਸਹਾਈ ਨਹੀਂ ਹੁੰਦੇ ਇਹੋ ਔਕੜ ਬਿਜਲੀਆਂ ਦੇ ਹਾਰ ਵਿਚ ਆਈਆਂ ਕਈ ਰੁਬਾਇਆਂ ਸੰਬੰਧੀ ਵੀ ਮਹਿਸੂਸ ਹੁੰਦੀ ਹੈ। ਇਕ ਰੁਬਾਈ ਦੇਖੋ—

ਮੈਂ ਸੁੰਡੀ ਸਾਂ ਭੁੰਞੇ ਰੁਲਦੀ,
ਕੀੜਿਓਂ ਵੱਧ ਨਿਕਾਰੀ।
ਮੈਨੂੰ ਗਿਆਤ ਫੁਰੀ ਹਾਂ ਮੈਂ ਭੀ,
ਜੋਤ ਸੁੰਦਰਤਾ ਸਾਰੀ।
ਏਸ ਖੁਸ਼ੀ ਬੇ-ਹੋਸ਼ ਹੋ ਗਈ,
ਮੁੜੀ ਹੋਸ਼ ਕੀ ਵੇਖਾਂ?
ਨਿਕਲ ਪਏ ਪਰ ਮੀਨਾਕਾਰੀ,
ਵਾਸ ਫੁੱਲਾਂ ਦੀ ਵਾੜੀ।

(ਭੰਬੀਰੀ)

ਖਿਆਲ ਬੜਾ ਡੂੰਘਾ ਹੈ, 'ਚੇਤੰਨਤਾ ਦੇ ਫੁਰਨ ਨਾਲ ਆਤਮਿਕ ਵਿਕਾਸ ਦੀ ਸੰਭਾਵਨਾ।' ਪਰ ਅਲੰਕਾਰ ਸਾਧਾਰਨ ਸਮਝ ਤੋਂ ਪਰੇ ਹੈ। ਹੋਰ ਵੇਖੋ:—

ਮੈਂ ਪਥਰ ਸੁਖ ਨੀਂਦੇ ਸੁੱਤਾ,
ਵਿਚ ਸੁਫਨੇ ਕੁਈ ਸੁਣਾਵੇ।
ਬਣ ਹੀਰਾ, ਕਰ ਦੂਰ ਹਨੇਰਾ,
ਤੈਨੂੰ ਚਾਨਣ ਆ ਗਲ ਲਾਵੇ।
ਆਪਾ, ਪੀਹ ਅੱਗ ਤਾਪ ਸਹਿ,
ਬਣ ਸ਼ੀਸ਼ਾ ਨੂਰ ਮੈਂ ਪਾਇਆ।
ਹੁਣ ਲੋਚਾਂ ਮੈਂ ਹੀਰਾ ਬਣਨਾ,
ਜੇ ਚਰਬ ਨਾ ਕੋਈ ਆਵੇ।

ਕੁਝ ਵੀ ਹੋਵੇ, ਭਾਈ ਸਾਹਿਬ ਨੇ ਇਸ ਕਾਵਿ-ਵੰਨਗੀ ਨੂੰ ਪੰਜਾਬੀ ਵਿਚ ਪਰਚਲਤ ਕਰ ਕੇ ਨਿਰਸੰਦੇਹ ਪੰਜਾਬੀ ਸਾਹਿਤ ਤੇ ਵਡਾ ਪਰਉਪਕਾਰ ਕੀਤਾ ਹੈ।

ਭਾਈ ਵੀਰ ਸਿੰਘ ਤੋਂ ਪਿਛੋਂ ਡਾ: ਮੋਹਨ ਸਿੰਘ ਨੇ ਰੁਹੋਮਵਾਦ ਨੂੰ ਅਪਣਾਇਆ ਹੈ ਅਤੇ ਅਪਣੇ ਅਨਭਵੀ ਜੀਵਨ ਵਿਚੋਂ ਪੁਣ ਛਾਣ ਕੇ ਪੰਜਾਬੀ ਸਾਹਿੱਤ ਨੂੰ ਸੱਤ ਸੌ ਦੇ ਕਰੀਬ ਰੁਬਾਈਆਂ ਦਿਤੀਆਂ ਹਨ। ਆਪ ਨੇ ਇਨ੍ਹਾਂ ਵਿਚ ਕਈ ਨਵੇਂ ਨਵੇਂ ਮਜ਼ਮੂਨ ਲਿਆਂਦੇ ਹਨ। ਆਪ ਜੀ ਦੇ ਇਸ ਯਤਨ ਸਦਕਾ ਪੰਜਾਬੀ ਰੁਬਾਈ ਦਾ ਖੇਤਰ ਅਜ ਬਹੁਤ ਵਿਸ਼ਾਲ ਹੋ ਚੁਕਾ ਹੈ। ਇਨ੍ਹਾਂ ਦੇ ਕਾਵਿ-ਰੰਗ ਲਈ ਵੇਖੋ ਹੇਠ ਦਿਤੀ ਵੰਨਗੀ :—

ਤੂੰ ਖੁਦ-ਮੁਖਤਾਰ ਪਰ ਸਾਨੂੰ ਬਹੁਤ ਮਜਬੂਰ ਰਖਦਾ ਹੈਂ।
ਕਲੇਜੇ ਵਿਚ ਵੜੀ ਬੈਠਾ, ਅਸਾਂ ਕੂ ਦੂਰ ਰਖਦਾ ਹੈਂ।
ਅਚਲ ਖੁਦ, ਸਾਨੂੰ ਪਰ ਦੇ ਦੇ ਕੇ ਚੱਕਰ ਚੂਰ ਰਖਦਾ ਹੈਂ।
ਅਸਾਡੀ ਜੇਬ ਖਾਲੀ, ਗੰਜ ਖੁਦ ਭਰਪੂਰ ਰਖਦਾ ਹੈਂ।

ਮਨ ਹੈ ਪੰਛੀ, ਮਨ ਹੈ ਪਿੰਜਰਾ, ਮਨ ਬੰਧਕ ਹੈ, ਮਨ ਅਕਾਸ਼
ਮਨ ਚਾਹੇ ਤਾਂ ਕਰ ਸਕਦਾ ਹੈ ਨਾਸ਼ਵੰਤ ਤਾਈਂ ਅਬਿਨਾਸ਼
ਮਨ ਨੂੰ ਮਸਤਾ ਧੰਨੂ ਬਹਾਇਆ ਦਾਰੂ-ਘਰ ਦੇ ਖੂੰਜੇ ਵਿਚ
"ਮਨ ਜੀਤੈ ਜੱਗ ਜੀਤ" ਗਉਂ ਕੇ ਬਾਬ ਕੀਤਾ ਪਰਦਾ ਫਾਸ਼

ਲਾ ਕੇ ਬੇ-ਪਰਵਾਹੀ ਵਾਲੇ ਸੌ ਸੌ ਘਾਉ ਭੁਲਾ ਬਠੀ
ਨਾਜ਼ ਪਰਸਤੀ ਕਰ ਕਰ ਤਾਲਿਬ ਸਾਦਿਕ ਤਾਈਂ ਵੰਞਾ ਬੈਠੀ
ਗਿਲਾ ਸ਼ਿਕਾਇਤ ਮਰਦਾਂ ਨੂੰ ਨਹੀਂ ਬਣਦਾ, ਸੋ ਉਹ ਚੁਪ ਰਹੇ
ਮਸਤਾਂ ਦੀ ਬੇ ਕਦਰੀ ਕਰ ਤੂੰ ਆਪਣੀ ਕਦਰ ਗੰਵਾ ਬੈਠੀ।

ਧਨੀ ਰਾਮ ਚਾਤ੍ਰਿਕ ਦੀ ਰੁਬਾਈਆਂ ਕਲਾ ਪਖ ਤੋਂ ਕੀ ਤੇ ਵਿਸ਼ੇ ਨਵੀਨਤਾ ਤੋਂ ਕੀ, ਅਦੁਤੀ ਰਚਨਾਵਾਂ ਹਨ। ਇਨ੍ਹਾਂ ਦੇ ਲਿਖਣ ਨਾਲ ਪੰਜਾਬੀ ਸਹਿਤ ਵਿਚ ਨਿੱਗਰ ਵਾਧਾ ਹੋਇਆ ਹੈ। 'ਚੰਦਨ ਵਾੜੀ' ਵਿਚ ਪੰਜਾਹ ਦੇ ਕਰੀਬ ਤੇ 'ਕੇਸਰ ਕਿਆਰੀ' ਵਿਚ ਪੰਦਰਾਂ ਸੋਲ੍ਹਾਂ ਦੋਹੜਿਆਂ ਦੇ ਰੂਪ ਵਿਚ ਆਈਆਂ ਹਨ। ਚੰਦਨ ਵਾੜੀ ਵਾਲੀਆਂ ਰੁਬਾਈਆਂ ਵਿਚ ਵੰਨਗੀ ਬਹੁਤ ਹੈ। ਵੇਖੋ:—

ਖੋਤਾ ਰੂੜੀ ਤੋਂ ਪੇਟ ਆਪਣਾ ਭਰ ਲੈਂਦਾ ਹੈ,
ਕੁੱਤਾ ਬੈਠਣ ਨੂੰ ਜਗਹ ਸਾਫ ਤਾਂ ਕਰ ਲੈਂਦਾ ਹੈ,
ਜਗ ਨੂੰ ਅਪਸਵਾਰਥੀ ਦਾ ਕੀ ਸੁਖ ਚਾਤ੍ਰਿਕ ?
ਆਦਮੀ ਉਹ ਹੈ ਜੋ ਦੂਜੇ ਦੀ ਖਬਰ ਲੈਂਦਾ ਹੈ।

(ਨੀਤੀ ਬਚਨ)

ਤੂੰ ਪਿਆਰਾ, ਤੂੰ ਸੁਹਲ, ਸਜੀਲਾ, ਤੂੰ ਸੀਤਲ ਤੂੰ ਮਿੱਠਾ,
ਸੁੰਦਰ, ਸੁਘੜ, ਸਰੂਰੀ ਸੂਖਮ, ਤੇਰੇ ਜਿਹਾ ਨਾ ਡਿੱਠਾ,
ਰੰਗਤ, ਮਹਿਕ, ਖਿੜਾਉ ਤੇਰੇ ਦਾ ਚਰਚਾ ਹੋਇ ਚੁਫੇਰ,
ਰਾਗ ਤਰਾਨੇ ਤਰਬਾਂ ਵਾਚਣ, ਚਮਕ ਤੇਰੀ ਦਾ ਚਿੱਠਾ।

(ਪ੍ਰੇਮ ਰਸ)

ਕਿਕਰ ਦੀ ਚੁੜੇਲ ਚੜ੍ਹ ਸਿਰ ਤੇ, ਬੰਦਿਓਂ ਜਿੰਨ ਬਣਾਵੇ,
ਇੱਜ਼ਤ, ਅਕਲ, ਸਿਹਤ ਤੇ ਦੌਲਤ ਚਾਰੇ ਖੰਭ ਲਾਵੇ।
ਐਸਾ ਅੰਨ੍ਹਾ ਜਫਾ ਮਾਰੇ, ਮੜ੍ਹੀਆਂ ਤੀਕ ਨਾ ਛੱਡੇ,
ਫਿਰ ਭੀ ਸ਼ੁਕਰ ਕਰੇ ਜੋ ਮੁੜ ਕੇ ਪਿਛਲੀਆਂ ਕੋਲ ਨਾ ਆਵੇ।

(ਸ਼ਰਾਬ)

ਮੁਲਾਂ ਮਿਸਰ ਨਿਖੇੜੀ ਰਖਦੇ
ਲਾ ਲਾ ਛੁੱਤੀਆਂ ਅੱਗਾਂ,
ਲੈਕਚਰ ਕਰਦਿਆਂ ਜਾਣ ਨਾ ਡਿੱਠੇ
(ਜਦ) ਮੂੰਹੋਂ ਉਗਾਲਣ ਝੱਗਾਂ
ਲੈ ਚੰਦਾ ਜਦ ਠੇਕੇ ਅਪੜੇ,
(ਤਦ) ਸੂਰਤ ਬਦਲੀ ਠੱਗਾਂ
ਇਕੋ ਬੋਤਲ, ਇਕੋ ਠੂਠੀ
(ਅਤੇ) ਵਟੀਆਂ ਹੋਈਆਂ ਪੱਗਾਂ।

ਸੂਫੀ ਖਾਨੇ ਵਿਚ ਵਿਸ਼ਾ ਰਾਜਸੀ ਜਾਂ ਆਰਥਕ ਹੋ ਗਿਆ ਹੈ :—

ਰੱਬਾ ਤੂੰ ਵੀ ਚੰਗਾ ਰੱਬ ਹੈਂ,
ਭੇਦ ਨਾ ਕੁਝ ਸਮਝਾਇਆ।

ਰੋਟੀ ਰਿਜ਼ਕ ਪਚਾਨਵਿਆਂ ਦਾ,
ਪੰਜਾਂ ਦੇ ਵੱਸ ਪਾਇਆ।
ਸਾਰਾ ਧਨ ਸਰਮਾਇਦਾਰਾਂ,
ਲਛਮੀ ਤੋਂ ਖੋਹ ਲੀਤਾ।
ਤੂੰ ਕਿਉਂ ਸਾਰੀ ਜਨਤਾ ਦੀ,
ਰੋਜ਼ੀ ਦਾ ਫ਼ਿਕਰ ਭੁਲਾਇਆ।

(ਚਉਬਰਗੇ)

ਪ੍ਰੋ: ਮੋਹਨ ਸਿੰਘ ਮਾਹਿਰ ਦੇ ਕਾਵਿ-ਖੇਤਰ ਵਿਚ ਪੈਰ ਰਖਣ ਤੋਂ ਪਹਿਲਾਂ ਰੁਬਾਈ ਬਹੁਤ ਪਰਸਿੱਧ ਹੋ ਚੁਕੀ ਸੀ। ਮੋਹਨ ਸਿੰਘ ਨੇ ਇਸ ਉਤੇ ਇਕ ਹੋਰ ਪੁੱਠ ਚਾੜ੍ਹੀ। ਆਪਣੀਆਂ ਲੰਮੀਆਂ ਰੁਮਾਂਚਿਕ ਨਜ਼ਮਾਂ ਦੇ ਮੁਢ ਵਿਚ ਉਹ ਇੱਕ ਚਟ-ਪਟੀ ਰੁਬਾਈ ਲਿਖਦਾ। ਇਹ ਉਸ ਦੀ ਕਵਿਤਾ ਤੇ ਸੋਨ ਉਤੇ ਸੁਹਾਗੇ ਦਾ ਕੰਮ ਦਿੰਦੀ। ਉਸ ਦੀ ਰੀਸ ਵਿਚ ਅੱਜ ਸਭ ਕਵੀ ਜਦ ਸਟੇਜ ਤੇ ਆਉਂਦੇ ਹਨ ਤਾਂ ਆਪਣੇ ਸਰੋਤਿਆਂ ਨੂੰ ਪਹਿਲਾਂ ਕੋਈ ਰੁਬਾਈ ਸੁਣਾ ਕੇ ਗਰਮਾਉਂਦੇ ਹਨ, ਫਿਰ ਕਵਿਤਾ ਸ਼ੁਰੂ ਕਰਦੇ ਹਨ। ਇਸ ਤਰ੍ਹਾਂ ਰੁਬਾਈਆਂ ਲਿਖਣ ਤੇ ਪੜ੍ਹਨ ਦਾ ਰਿਵਾਜ ਵਧ ਰਿਹਾ ਹੈ। ਮੋਹਨ ਸਿੰਘ ਦੀਆਂ ਕੁਝ ਰੁਬਾਈਆਂ ਵੇਖੋ।

ਰੱਬ ਇਕ ਗੁੰਝਲਦਾਰ ਬੁਝਾਰਤ,
ਰੱਬ ਇਕ ਗੋਰਖਧੰਦਾ।
ਖੋਲ੍ਹਣ ਲਗਿਆਂ ਪੇਚ ਏਸ ਦੇ,
ਕਾਫਰ ਹੋ ਜਾਏ ਬੰਦਾ।
ਕਾਫਰ ਹੋਣੋਂ ਡਰ ਕੇ ਜੀਵੇਂ,
ਖੋਜੋਂ ਮੂਲ ਨਾ ਖੁੰਝੀਂ,
ਲਾਈ ਲਗ ਮੋਮਨ ਦੇ ਕੋਲੋਂ,
ਖੋਜੀ ਕਾਫਰ ਚੰਗਾ।

(ਰੱਬ)

ਆਪਣੀ ਛਾਤ ਵਿਖਾਲਣ ਬਦਲੇ
ਰੱਬ ਨੇ ਹੁਸਨ ਬਣਾਇਆ।

ਵੇਖ ਹੁਸਨ ਦੇ ਤਿੱਖੇ ਜਲਵੇ,
ਚੋਰ ਇਸ਼ਕ ਨੇ ਪਾਇਆ ।
ਫੁਰਿਆ ਜਦੋਂ ਇਸ਼ਕ ਦਾ ਜਾਦੂ,
ਦਿੱਲ ਵਿੱਚ ਕੁੱਦੀ ਮਸਤੀ ।
ਇਹ ਮਸਤੀ ਜਦ ਬੋਲ ਉੱਠੀ
ਤਾਂ ਹੜ ਕਵਿਤਾ ਦਾ ਆਇਆ ।

(ਕਵਿਤਾ)

ਵੇਖਣ ਵਿੱਚ ਮੁਲਾਇਮ ਪਿੰਡਾ ਨਾਰ ਦਾ ।
ਝੋਕਲ ਹੋਵੇ ਫੁਲਾ, ਫੁੱਲ ਅਨਾਰ ਦਾ ।
ਲਾ ਬਹਿੰਦੀ ਜਿਸ ਵੇਲੇ, ਕਿਧਰੇ ਅਖੀਆਂ,
ਪੱਥਰ ਵਾਂਗੂ ਮੋੜੇ ਮੂੰਹ ਤਲਵਾਰ ਦਾ ।

(ਅਨਾਰ ਕਲੀ)

ਆਵਾਰਾ ਜੀ ਦੀ ਵੀ ਇੱਕ ਰੁਬਾਈ ਵੇਖੋ :—

ਵੇਖ ਕੇ ਖੁਮ ਉੱਤੇ ਖੁਮ,
ਪੀਂਦਿਆਂ ਬੇਗਾਨੇ ਨੂੰ ।
ਦਿਲ ਇਹ ਕਹਿੰਦਾ ਸੀ
ਕਿ ਅੱਗ ਲਾ ਦਿਆਂ ਮੈਖਾਨੇ ਨੂੰ,
ਪਰ ਜਦੋਂ ਧੌਣ ਸੁਰਾਹੀ ਦੀ ਨਿਵੀਂ ਸਾਡੇ ਵੱਲ
ਹੱਥੀਂ ਤੋੜ ਕੇ ਰਖ ਦਿੱਤਾ ਪੈਮਾਨੇ ਨੂੰ ।

ਸਮੁੱਚੇ ਤੌਰ ਤੇ ਰੁਬਾਈ ਦੀ ਪੰਜਾਬੀ ਵਿਚ ਉਨਤੀ ਪਰਸੰਸਾ ਯੋਗ ਹੈ ਤੇ ਇਸ ਦਾ ਭਵਿਖਤ ਰੌਸ਼ਨ ਹੈ ।

## ੮

# ਤਸੱਵੁਫ ਜਾਂ ਸੂਫੀ ਸਿਧਾਂਤ

ਫਾਰਸੀ ਦੀ ਪੰਜਾਬੀ ਸਾਹਿੱਤ ਨੂੰ ਸਭ ਤੋਂ ਵਡੀ ਦੇਣ ਤਸੱਵੁਫ ਜਾਂ ਸੂਫੀ ਸਿਧਾਂਤ ਹੈ । ਇਹ ਸਿਧਾਂਤ ਸਾਡੇ ਲਈ ਕੋਈ ਨਵੀਂ ਚੀਜ਼ ਨਹੀਂ । ਇਸ ਦੀ ਅਮਲੀ ਸ਼ਕਲ ਕ੍ਰਿਸ਼ਨ ਜੀ ਮਹਾਰਾਜ ਲਈ ਗੋਪੀਆਂ ਦੀ ਲੁਛਣਾ ਵਿਚ ਦਿਸ ਆਉਂਦੀ ਹੈ:–

'ਤੜਪ-ਗੋਪੀਆਂ' ਕ੍ਰਿਸ਼ਨ ਮਗਰ ਜੋ
ਲੋਕੀਂ ਪਏ ਸੁਣਾਵਨ,
ਛੁਟਣ-ਸਸੀ ਪੁੰਨੂੰ ਪਿੱਛੇ
ਜੋ ਥਲ ਤੜਫ ਦਿਖਾਵਨ,
ਰਾਂਝੇ ਮਗਰ ਹੀਰ ਦੀ ਘਾਬਰ,
ਮਜਨੂੰ ਦਾ ਸੁੱਕ ਜਾਣਾ,
ਏ ਨਹੀਂ 'ਮੋਹ-ਨਜ਼ਾਰੇ' ਦਿਸਦੇ,
ਏ ਕੁਈ ਰਮਜ਼ ਛਿਪਾਵਨ ।

ਪਰ ਕ੍ਰਿਸ਼ਨ ਜੀ ਮਹਾਰਾਜ ਤਾਂ ਅਵਤਾਰ ਸਨ । ਉਨ੍ਹਾਂ ਲਈ ਚਾਹ ਤੇ ਸਿੱਕ ਪਿੱਛੇ ਸਮਾਜ ਤੇ ਧਰਮ ਦੀ ਪਰਵਾਨਗੀ ਸੀ । ਇਕ ਸਾਧਾਰਨ ਪੁਰਸ਼ ਦਾ ਇਕ ਸਾਧਾਰਨ ਪੁਰਸ਼ ਨੂੰ ਉਸੇ ਤੀਬਰਤਾ ਨਾਲ ਪਿਆਰ ਕਰ ਸਕਨਾ ਤੇ ਪਰਵਾਨ ਚੜ੍ਹਨਾ, ਇਹ ਸੂਫੀ ਪਰਭਾਵ ਦਾ ਸਿੱਟਾ ਹੈ । ਇਸ ਨੇ ਨਿਰਸੰਦੇਹ

ਜੀਵਨ ਵਿਚ ਰੰਗੀਨਗੀ ਲੈ ਆਂਦੀ।

ਤਸੱਵੁਫ ਕੀ ਹੈ ? ਅਣਦਰਿਸ਼ਟ ਨੂੰ ਜਾਣਨ ਦਾ ਇਕ ਰਹੱਸਵਾਦੀ ਢੰਗ ਅਣਦਰਿਸ਼ਟ ਦੀ ਖੋਜ ਵਿਚ ਲਗੇ ਹੋਏ ਪਰਾਣੀਆਂ ਨੂੰ ਅਸੀਂ ਦੋ ਸ਼ਰੇਣੀਆਂ ਵਿਚ ਵੰਡ ਸਕਦੇ ਹਾਂ :—

ਇਕ ਉਹ ਲੋਕ ਹਨ ਜੋ ਨਿਆਇ ਤੇ ਬਿਬੇਕ ਦਾ ਆਸਰਾ ਲੈ ਕੇ ਟੁਰਦੇ ਹਨ। ਇਨ੍ਹਾਂ ਦੀ ਗਿਆਨ ਪ੍ਰਾਪਤੀ ਦਾ ਸਾਧਨ ਬਾਹਰਲੇ ਗਿਆਨ ਇੰਦਰੇ ਹਨ। ਇਹ ਜੋ ਕੁਝ ਲੱਭਦੇ ਹਨ, ਦਲੀਲ ਅਤੇ ਕਿਆਸ (ਅਨੁਮਾਨ) ਰਾਹੀਂ ਪ੍ਰਾਪਤ ਕਰਦੇ ਹਨ। ਸਾਧਾਰਣ ਬੋਲੀ ਵਿਚ ਅਸੀਂ ਇਨ੍ਹਾਂ ਨੂੰ ਫਲਸਫੀ (Philosophers) ਆਖਾਂਗੇ।

ਦੂਜੀ ਟੋਲੀ ਉਨ੍ਹਾਂ ਪ੍ਰਾਣੀਆਂ ਦੀ ਹੈ ਜੋ ਅਧਿਆਤਮਕ ਸਚਾਈਆਂ ਨੂੰ ਬਾਹਰਲੇ ਇੰਦਰਿਆਂ ਦੀ ਮਦਦ ਨਾਲ ਵੇਖਣ ਦੇ ਵਿਸ਼ਵਾਸ਼ੀ ਨਹੀਂ, ਉਹ ਇਕ ਅੰਤ੍ਰੀਵ ਅੱਖ ਵਿਚ ਯਕੀਨ ਰਖਦੇ ਹਨ। ਇਹ ਅੱਖ ਧਿਆਨ ਅਤੇ ਸਿਮਰਨ ਦੁਆਰਾ ਖੁਲ੍ਹਦੀ ਹੈ। ਇਸ ਅਵਸਥਾ ਦੇ ਪੈਦਾ ਹੋਣ ਨਾਲ ਅਣਦ੍ਰਿਸ਼ਟ ਸੰਸਾਰ ਦੇ ਛੁਪੇ ਹੋਏ ਸਭ ਭੇਦ ਸੁਤੇ-ਸਿੱਧ ਜ਼ਾਹਿਰ ਹੋ ਜਾਂਦੇ ਹਨ। ਇਸ ਨੂੰ ਸੂਫੀ ਪਰਿਭਾਸ਼ਾ ਵਿਚ ਮੁਸ਼ਾਹਿਦਾ ਆਖਦੇ ਹਨ। ਇਹੋ ਹੀ ਸਾਧਾਰਣ ਬੋਲੀ ਦਾ 'ਕਪਾਟ ਖੁਲਣਾ' ਹੈ।

ਅਣਦ੍ਰਿਸ਼ਟ ਦੇ ਖੋਜੀਆਂ ਦੀ ਪਹਿਲੀ ਸ਼੍ਰੇਣੀ ਦੇ ਉਲਟ ਜਿਨ੍ਹਾਂ ਨੂੰ ਅਸੀਂ ਫਲਸਫੀਆਂ ਦਾ ਨਾਂ ਦੇ ਆਏ ਹਾਂ, ਇਸ ਦੂਜੇ ਰਾਹ ਦੇ ਪਾਂਧੀਆਂ ਨੂੰ ਰਹੱਸਵਾਦੀ ਜਾਂ (Mystics) ਆਖਦੇ ਹਨ।

ਇੱਥੇ ਸ਼ਬਦ 'ਰਹੱਸ' ਉੱਤੇ ਥੋੜੀ ਜਿਹੀ ਵਿਚਾਰ ਕਰਨੀ ਉਚਿਤ ਹੋਵੇਗੀ। 'ਰਹੱਸ' ਦੇ ਅਰਥ ਹਨ 'ਭੇਦ' (Secret) ਜਾਂ 'ਰਾਜ਼'। ਅਸੀਂ ਵੇਖ ਚੁੱਕ ਹਾਂ ਕਿ ਪਹਿਲੀ ਸ਼੍ਰੇਣੀ ਦੇ ਲੋਕ ਆਪਣੀ ਸਾਰੀ ਖੋਜ ਨੂੰ ਬੁੱਧੀ ਦੇ ਮੰਡਲ ਵਿਚ ਸੀਮਤ ਰਖਦੇ ਹਨ, ਪਰ ਦੂਜੀ ਸ਼੍ਰੇਣੀ ਦਾ ਪੰਧ ਹੀ ਉਥੋਂ ਸ਼ੁਰੂ ਹੁੰਦਾ ਹੈ ਜਿੱਥੇ ਪਹਿਲਿਆਂ ਦਾ ਖਤਮ। ਬੁੱਧੀ ਇਨ੍ਹਾਂ ਰਹੱਸ—ਵਾਦੀਆਂ ਦੇ ਦੱਸੇ ਅਨੁਭਵ ਨੂੰ ਸਮਝਣ ਤੋਂ ਆਜਿਜ਼ ਰਹਿ ਜਾਂਦੀ ਹੈ। ਉੱਥੇ ਦਲੀਲ ਕੰਮ ਨਹੀਂ ਕਰਦੀ, ਅਕਲ ਦੇ ਖੰਭ ਝੜਦੇ ਹਨ। ਸੋ, ਬੁਧੀ ਇਹ ਕਹਿ ਕੇ ਕਿ ਇਨ੍ਹਾਂ ਰਹੱਸ ਵਾਦੀਆਂ

ਦਾਵਿਆਂ ਵਿਚ ਕੋਈ ਰਹੱਸ ਹੈ ਕੋਈ ਭੇਦ ਹੈ ਜੋ ਸਾਨੂੰ ਸਮਝ ਨਹੀਂ ਆਉਂਦਾ, ਆਪਣਾ ਪਿਛਾ ਛੁਡਾਉਂਦੀ ਹੈ।

ਦੂਜ ਪਾਸੇ ਅਧਿਆਤਮਕ ਰਹੱਸਵਾਦ ਦੇ ਪਾਂਧੀਆਂ ਨੂੰ ਵੀ ਇਹੀ ਮੁਸ਼ਕਲ ਪੇਸ਼ ਆਉਂਦੀ ਹੈ । ਉਨ੍ਹਾਂ ਦਾ ਅਨੁਭਵ ਦ੍ਰਿਸ਼ਟਮਾਨ ਸੰਸਾਰ ਤੋਂ ਪਰੇ ਕਿਸੇ ਅਦ੍ਰਿਸ਼ਟ ਜਗਤ ਨਾਲ ਸੰਬੰਧ ਰਖਦਾ ਹੈ। ਆਪਣ ਅਧਿਆਤਮਕ ਅਨੁਭਵ ਨੂੰ ਪਰਕਾਸ਼ਣ ਲਈ ਉਹ ਇਸ ਦ੍ਰਿਸ਼ਟਮਾਨ ਸੰਸਾਰ ਦੇ ਹੀ ਚਿੰਨ੍ਹ(Symbols) ਤੇ ਸ਼ਬਦ ਵਰਤਦੇ ਹਨ। ਇਹ ਚਿੰਨ੍ਹ ਤੇ ਸ਼ਬਦ ਵੀ ਉਨ੍ਹਾਂ ਦੇ ਸੂਖਮ ਅਨੁਭਵ ਨੂੰ ਭਲੀ ਭਾਂਤ ਪਰਗਟ ਕਰਨ ਵਿਚ ਅਸਮਰਥ ਰਹਿ ਜਾਂਦੇ ਹਨ। ਹਾਰ ਕੇ, ਉਹ ਵੀ 'ਗੁੰਗੇ ਦੀ ਮਿਠਿਆਈ' ਕਹਿ ਕੇ ਚੁਪ ਕਰ ਜਾਂਦੇ ਹਨ ਅਤੇ ਇੰਝ ਉਨ੍ਹਾਂ ਦੇ ਰਹੱਸਵਾਦੀ ਹੋਣ ਉਤੇ ਮੁਹਰ ਲਗ ਜਾਂਦੀ ਹੈ।

ਇਨ੍ਹਾਂ ਰਹੱਸਵਾਦੀਆਂ ਦੇ ਅਨੁਭਵ ਦਾ ਵਿਸ਼ਾ ਵੀ ਭੇਦ ਨਾਲੋਂ ਘਟ ਨਹੀਂ। ਰੱਬ, ਜਿਸ ਨੂੰ ਉਹ ਭਾਲਦੇ ਹਨ, ਆਪ ਇਕ ਰਹੱਸ ਹੈ। 'ਅਨਹਦ ਨਾਦ' 'ਧੁਨਿ' 'ਸ਼ਬਦ' ਜਾਂ 'ਅਜਪਾ ਜਾਪ' ਜਿਸ ਦੇ ਸਾਖਿਆਤ ਕਰਨ ਵਿਚ ਉਹ ਲਗੇ ਆਪ ਖੁੱਧੀ ਲਈ ਅਗਾਉਣੀਆਂ ਹਨ, ਡੂੰਘੇ ਰਾਜ਼ ਹਨ ਜੋ ਸਮਝ ਨਹੀਂ ਆ ਸਕਦੇ। ਸੋ ਇਨ੍ਹਾਂ ਕਾਰਣਾਂ ਕਰ ਕੇ ਅਸੀਂ ਇਨ੍ਹਾਂ ਨੂੰ ਰਹੱਸਵਾਦੀ (Mystics) ਅਤੇ ਇਨ੍ਹਾਂ ਦੇ ਅਮਲ ਨੂੰ ਰਹੱਸਵਾਦ (Mysticism) ਦਾ ਨਾਂ ਦੇਣ ਲਈ ਮਜਬੂਰ ਹੋ ਜਾਂਦੇ ਹਾਂ।

ਇਥੇ ਇਕ ਹੋਰ ਭੁਲੇਖਾ ਕਢ ਲੈਣਾ ਵੀ ਜ਼ਰੂਰੀ ਹੈ। ਅਸਾਂ ਜੁਣੇ ਅਦ੍ਰਿਸ਼ਟ ਦੇ ਖੋਜੀਆਂ ਦੀ ਜੋ ਵੰਡ ਦੋ ਸ਼ਰਣੀਆਂ ਅਥਵਾ ਫ਼ਿਲਸਫ਼ੀਆਂ ਤੇ ਰਹਸਵਾਦੀਆਂ ਵਿਚ ਕਰ ਆਏ ਹਾਂ, ਇਹ ਸਿਰਫ ਆਪਣੇ ਵਿਸ਼ੇ ਨੂੰ ਭਲੀ ਭਾਂਤ ਸਮਝਣ ਲਈ ਹੈ। ਅਸੀਂ ਇਹੋ ਜਿਹੀ ਕੋਈ ਪਕੀ ਲਕੀਰ ਇਹ ਦਸਣ ਲਈ ਕਿ ਕਿਹੜਾ ਅਧਿਆਤਮਵਾਦੀ ਫਲਸਫੀ ਹੈ ਤੇ ਕਿਹੜਾ ਰਹਸਵਾਦੀ, ਨਹੀਂ ਖਿਚ ਸਕਦੇ । ਆਮ ਤੌਰ ਤੇ ਇਹ ਦੋਵੇਂ ਰੰਗ ਸਭ ਅਧਿਆਤਮਵਾਦੀਆਂ ਵਿਚ ਰਲੇ ਮਿਲੇ ਮਿਲਦੇ ਹਨ।

ਜਿਹੋ ਜਿਹੇ ਰਹੱਸਵਾਦੀਆਂ (Mystics) ਦਾ ਵਰਣਨ ਅਸੀਂ ਉਤੇ ਸ਼ਰੇਣੀ ਨੰਬਰ ੨ ਵਿਚ ਕਰ ਆਏ ਹਾਂ, ਉਹੋ ਜਿਹਾ ਇਕ ਟੋਲਾ ਸੂਫੀਆਂ ਦਾ

ਹੈ । ਇਹ ਰੱਬ ਦਾ ਗਿਆਨ ਰੂਹਾਨੀ ਮਸਤੀ, ਜਿੱਥੇ ਅਨੁਭਵ ਤੇ ਰਬੀ ਜੋਤ ਨੂੰ ਪਛਾਣ ਕੇ ਕਰਨ ਦੇ ਹੱਕ ਵਿਚ ਹਨ। ਇਹ ਸਿਸਟਮ ਮਧ ਕਾਲ ਵਿਚ ਈਰਾਨ ਵਿਚ ਵਿਗਸਿਆ ਤੇ ਪਰਫੁਲਤ ਹੋਇਆ।

ਇਸ ਸਿਧਾਂਤ ਦੇ ਅਰੰਭ ਸੰਬੰਧੀ ਵਿਦਵਾਨਾਂ ਵਿਚ ਮਤਭੇਦ ਹੈ। ਕਈ ਸ਼ਬਦ 'ਸੂਫ' ਦੇ ਨਿਕਾਸ ਉੱਤੇ ਵਿਚਾਰ ਕਰ ਕੇ, ਇਸ ਸਿਸਟਮ ਨੂੰ ਸਮਝਾਉਣ ਦਾ ਯਤਨ ਕਰਦੇ ਹਨ। ਸ਼ਬਦ 'ਸੂਫੀ' ਅਰਬੀ ਸ਼ਬਦ 'ਸੂਫ' ਤੋਂ ਨਿਕਲਿਆ ਮੰਨਿਆ ਜਾਂਦਾ ਹੈ। ਇਸ ਦੇ ਅਰਥ ਹਨ: ਉੱਨ ਜਾਂ (Wool) 'ਤਸਵੁਫ' ਇਸ ਦਾ ਮਸਦਰ ਹੈ, ਜਿਸ ਦੇ ਅਰਥ ਹੋਏ, ਊਨੀ ਕਪੜਾ ਪਾਉਣਾ। ਮੁਸਲਮਾਨੀ ਸਮਾਜ ਵਿਚ ਉੱਨ ਦੇ ਕਪੜੇ ਸ਼ੁਰੂ ਤੋਂ ਹੀ ਸਾਦਗੀ ਅਤੇ ਪਰਹੇਜ਼ਗਾਰੀ ਦਾ ਇਕ ਚਿੰਨ੍ਹ ਰਹੇ ਹਨ। ਮੁਸਲਮਾਨਾਂ ਦਾ ਦੂਜਾ ਖਲੀਫਾ ਹਜ਼ਰਤ ਉਮਰ ਉੱਨ ਦਾ ਚੋਗਾ ਪਾਇਆ ਕਰਦਾ ਸੀ। ਇਸਲਾਮ ਦੇ ਕਈ ਦੂਜੇ ਸ਼ਰਧਾਲੂ ਵੀ ਇਹੋ ਪਹਿਰਾਵਾ ਰਖਦੇ ਸਨ। ਪਿਛੋਂ ਜਦੋਂ ਮੁਸਲਮਾਨਾਂ, ਇਰਾਕ, ਅਰਬ ਤੇ ਈਰਾਨ ਫਤਿਹ ਕਰਕੇ ਬਾਦਸ਼ਾਹੀ ਠਾਠ ਬਾਠ ਦਾ ਜੀਵਨ ਆਰੰਭਿਆ ਤਾਂ ਹਜ਼ਰਤ ਮੁਹੰਮਦ ਸਾਹਿਬ ਦੇ ਪੈਰੋਆਂ ਵਿਚ ਕਈ ਅਜਿਹੇ ਵੀ ਸਨ ਜੋ ਇਸ ਜੀਵਨ ਨੂੰ ਪਸੰਦ ਨਹੀਂ ਸਨ ਕਰਦੇ। ਉਨ੍ਹਾਂ ਆਪਣੇ ਸਾਥੀਆਂ ਦੀ ਨਿਤ ਵਧਦੀ ਭੜਕ ਸ਼ਾਨ ਅਤੇ ਅਯਾਸ਼ੀ ਵਿਰੁਧ ਪ੍ਰੋਟੈਸਟ ਵਜੋਂ ਉਹ ਸਾਦਾ ਬਾਣਾ ਤੇ ਪਰਹੇਜ਼ਗਾਰੀ ਦਾ ਜੀਵਨ ਜਾਰੀ ਰਖਿਆ ਜਿਹੜਾ ਬਜ਼ੁਰਗਾਂ ਚਲਾਇਆ ਸੀ। ਇਨ੍ਹਾਂ ਨੂੰ ਸੂਫੀ ਕਿਹਾ ਜਾਣ ਲੱਗਾ। ਫਾਰਸੀ ਵਿਚ ਅਜਿਹੇ ਦਰਵੇਸ਼ਾਨਾ ਜੀਵਨ ਬਤੀਤ ਕਰਨ ਵਾਲਿਆਂ ਨੂੰ (ਪਸ਼ੀਮੀਨਾਪੋਸ਼) ਕਿਹਾ ਜਾਂਦਾ ਸੀ। ਇਹ ਚੀਜ਼ ਸੂਫੀ ਤੇ ਉੱਨ ਦੇ ਅਰਥਾਂ ਦੀ ਪਰੋੜਤਾ ਕਰਦੀ ਹੈ। ਇਸ ਤੋਂ ਛੁਟ 'ਸੂਫੀ' ਸ਼ਬਦ ਦੀਆਂ ਹੋਰ ਸਭ ਨਿਰੁਕਤੀਆਂ। (Etymologies) ਆਪਣੇ ਆਪ ਕਿਰ ਜਾਂਦੀਆਂ ਹਨ।

ਇਨ੍ਹਾਂ ਸ਼ੁਰੂ ਸ਼ੁਰੂ ਦੇ ਸੂਫੀਆਂ ਨੇ ਜਿਸ ਅਧਿਆਤਮਕ ਜੀਵਨ ਦੀ ਨੀਂਹ ਰੱਖੀ ਉਹ ਪਿਛੋਂ ਵਿਗਸਤ ਹੋਏ ਸਿਧਾਂਤ ਨਾਲੋਂ ਇਕ ਬਹੁਤ ਅਡਰੀ ਚੀਜ਼ ਹੈ। ਇਹ ਲੋਕ ਸ਼ਰ੍ਹਾ (ਧਰਮ—ਮਰਯਾਦਾ) ਦੇ ਪਾਬੰਦ, ਪੱਕੇ ਨਮਾਜ਼ੀ, ਜ਼ਕਾਤ, ਰੋਜ਼ਾ, ਹਜ ਦੇ ਸ਼ਰਧਾਲੂ ਤੇ ਅਲ੍ਹਾ ਅਲ੍ਹਾ ਕਰ ਕੇ ਚੁਪ ਚਾਪ ਪਰਹੇਜ਼ਗਾਰੀ ਦਾ ਜੀਵਨ ਬਤੀਤ ਕਰਨ ਵਾਲੇ ਸਨ। ਉਨ੍ਹਾਂ ਵਿਚ ਉਹ ਮਸਤੀ, ਬੇਖੁਦੀ, ਖੁਲ੍ਹ.

ਪਰੇਮ ਵਿਚ ਤੜਪ, ਸਮਾਅ (ਸੰਗੀਤ) ਲਈ ਸ਼ੌਕ ਦਿਸ ਨਹੀਂ ਆਉਂਦਾ ਜੋ ਬਾਦ ਵਿਚ ਆਉਣ ਵਾਲੇ ਸੂਫੀਆਂ ਦਾ ਖਾਸਾ ਹੈ।

ਸੂਫੀ ਸਿਧਾਂਤ ਦੇ ਵਿਕਾਸ ਵਿਚ ਤਿੰਨ ਸਪਸ਼ਟ ਪੜਾਅ ਆਉਂਦੇ ਹਨ। ਪਹਿਲ ਪੜਾਅ ਦਾ ਤਸੱਵੁਫ ਜਿਵੇਂ ਕਿ ਦਸਿਆ ਜਾ ਚੁਕਾ ਹੈ ਸ਼ਰੀਅਤ ਅਥਵਾ ਇਸਲਾਮੀ ਮਜ਼ਬੀ ਕਾਨੂੰਨ ਦੀ ਪਾਬੰਦੀ ਸੀ। ਸਾਦਗੀ ਅਤੇ ਪਾਰਸਾਈ ਇਸ ਥੰਮ ਸਨ।

ਵਿਕਾਸ ਦੇ ਦੂਜੇ ਪੜਾਅ ਵਿਚ ਤਸੱਵੁਫ ਫਲਸਫੇ ਦਾ ਸਹਾਰਾ ਲੈਂਦਾ ਦਿਸ ਆਉਂਦਾ ਹੈ। ਇਸ ਸਟੇਜ ਵਿਚ ਸ਼ਰ੍ਹਾ ਦੇ ਸਿਧਾਂਤਾਂ ਨੂੰ ਫਲਸਫੇ ਦਾ ਰੰਗ ਦੇ ਕੇ ਨਿਖਾਰਿਆ ਗਿਆ ਤਾਂ ਜੋ ਬੁਧੀਵਾਨਾਂ (Rationalists) ਦੀ ਤਰਿਪਤੀ ਦਾ ਸਾਧਨ ਬਣ ਸਕੇ।

ਤੀਜੇ ਪੜਾਅ ਵਿਚ ਅਪੜ ਕੇ ਸੂਫੀਇਜ਼ਮ ਆਪਣਾ ਰਹੱਸਵਾਦੀ ਰੂਪ ਧਾਰਨ ਕਰ ਲੈਂਦਾ ਹੈ। ਇਸ ਅਵਸਥਾ ਦੇ ਤਸੱਵੁਫ ਵਿਚ ਫਲਸਫੇ ਅਤੇ ਸ਼ਰ੍ਹਾ ਨੂੰ ਕੋਈ ਦਖਲ ਨਹੀਂ। ਰੱਬ ਨੂੰ ਸਿਧਾ ਹੀ ਅੰਤਹਕਰਣ ਵਿਚ ਲਖਣ ਦਾ ਜਤਨ ਕੀਤਾ ਜਾਂਦਾ ਹੈ। ਇਹ ਮਾਰਫਤ ਦਾ ਪੰਧ ਹੈ, ਰੱਬ ਦੀ ਪਛਾਣ ਦਾ, ਗਿਆਨ ਦਾ ਨਹੀਂ। ਬੁਧੀ ਦਾ ਤਿਆਗ ਤੇ ਅਨੁਭਵ ਦਾ ਗ੍ਰਹਿਣ ਇਸ ਦਾ ਉਦੇਸ਼ ਹੈ। ਸੂਫੀ ਪਰਿਭਾਸ਼ਾ ਵਿਚ ਸ਼ਰੀਅਤ ਨੂੰ ਛਡ ਤਰੀਕਤ, ਤੇ ਮਾਰਫਤ ਦਾ ਰਸਤਾ ਫੜਨਾ ਇਸੇ ਦਾ ਨਾਂ ਹੈ।

ਤਸੱਵੁਫ ਦੇ ਇਸ ਰੂਪ ਤਕ ਵਿਕਾਸ ਸੰਬੰਧੀ ਵਿਦਵਾਨਾਂ ਦੇ ਵਖੋ ਵਖ ਮਤ ਹਨ ਸੂਫੀਆਂ ਦੇ ਆਪਣੇ ਦਾਵ੍ਹੇ ਅਨੁਸਾਰ ਸੂਫੀ ਸਿਧਾਂਤ ਕੁਰਾਨ ਦੀ ਬਾਤਨੀ ਤਾਲੀਮ ਦਾ ਸਿੱਟਾ ਹੈ। ਪਰ ਪਛਮੀ ਵਿਦਵਾਨ ਇਸ ਦਾਵ੍ਹੇ ਨੂੰ ਨਹੀਂ ਮੰਨਦੇ। ਉਨ੍ਹਾਂ ਦਾ ਕਥਨ ਹੈ ਕਿ ਤਸੱਵੁਫ ਆਪਣੇ ਅਖੀਰਲੇ ਰੂਪ ਵਿਚ ਨਿਰਸੰਦੇਹ ਈਰਾਨੀ 'ਧਰਮ' ਤੇ ਪਦ ਇਸਲਾਮ ਤੋਂ ਪਹਿਲਾਂ ਦੇ ਅਧਿਆਤਮਕ ਵਿਚਾਰਾਂ ਦੀ ਉਪਜ ਹੈ।

ਸੱਤਵੀਂ ਸਦੀ ਈਸਵੀ ਦੇ ਮੱਧ ਵਿਚ ਜਦ ਅਰਬ ਵਾਲਿਆਂ ਈਰਾਨ ਨੂੰ ਫਤਿਹ ਕਰ ਲਿਆ ਤਾਂ ਈਰਾਨੀ ਧੜਾ ਧੜ ਮੁਸਲਮਾਨ ਬਣਨ ਲੱਗੇ ਅਤੇ ਨਵੇਂ ਮਜ਼੍ਹਬ ਨਾਲ ਉਨ੍ਹਾਂ ਨੇ ਅਰਬ ਦੀ ਰਹਿਣੀ ਬਹਿਣੀ ਤੇ ਵਿਚਾਰ ਵੀ ਅਪਣਾਏ।

ਨਵੇਂ ਮਜ਼੍ਹਬ ਦੀ ਖ਼ੁਸ਼ਕ ਪਾਰਸਾ ਜ਼ਿੰਦਗੀ ਤੇ ਇਹੋ ਜਿਹੇ ਰੱਬ ਦੀ ਧਾਰਨਾ (Conception) ਜੋ ਮਨੁਖ ਤੋਂ ਅਡਰਾ, ਕਿਸੇ ਸਤਵੇਂ ਅਸਮਾਨ ਤੇ ਬੈਠਾ ਉਸ ਦੇ ਤਰਲੇ ਮਿੰਨਤਾਂ ਤੇ ਹਾੜ੍ਹਿਆਂ ਦਾ ਚਾਹਵਾਨ ਹੈ, ਉਨ੍ਹਾਂ ਦੇ ਰੰਗੀਨ ਜੀਵਨ ਦੇ ਢੂੰਡਾਊ ਮਨ ਨੂੰ ਤ੍ਰਿਪਤ ਨਾ ਕਰ ਸਕੇ। ਉਹ ਕਿਸੇ ਜ਼ਿਆਦਾ ਰਸਦਾਇਕ ਚੀਜ਼ ਨੂੰ ਭਾਲਦੇ ਸਨ। ਉਨ੍ਹਾਂ ਦੇ ਹੱਡਾਂ ਵਿਚ ਇਸਲਾਮ ਤੋਂ ਪਹਿਲਾਂ ਦੇ ਰਚੇ ਹੋਏ (New Platonic) ਤੇ ਵੇਦਾਂਤੀ ਵਿਚਾਰਾਂ ਨੇ ਬਗਾਵਤ ਕੀਤੀ ਅਤੇ ਇਸ ਵਿਦਰੋਹ ਤੋਂ ਜੋ ਸਿਧਾਂਤ ਨਿਕਲਿਆ, ਉਹੋ ਹੀ ਸਹੀ ਅਰਥਾਂ ਵਿਚ 'ਤਸੱਵੁਫ਼' ਅਥਵਾ 'ਅਧਿਆਤਮਕ ਰਹੱਸਵਾਦ' ਹੈ।

ਇਹ ਉਹ ਸਮੇਂ ਸਨ ਜਦੋਂ ਮੁਸਲਮਾਨੀ ਦੇਸ਼ਾਂ ਵਿਚ ਕਟੜ ਕਿਸਮ ਦੀ ਮਜ਼੍ਹਬੀ ਹਕੂਮਤ ਸੀ। ਸ਼ਰ੍ਹਾ ਦੇ ਵਿਰੁਧ ਕਿਸੇ ਕਿਸਮ ਦੇ ਵਿਚਾਰਾਂ ਨੂੰ ਬਰਦਾਸ਼ਤ ਨਹੀਂ ਸੀ ਕੀਤਾ ਜਾਂਦਾ। ਸ਼ੁਰੂ ਸ਼ੁਰੂ ਦੇ ਸੂਫ਼ੀਆਂ ਨੇ ਜਦੋਂ ਵੀ ਜ਼ਰਾ ਖੁਲ੍ਹ ਲਈ ਝਟ ਕੁਫ਼ਰ ਦਾ ਫ਼ਤਵਾ ਲਾ ਸੂਲੀ ਚਾੜ੍ਹ ਦਿਤਾ। 'ਰਾਬਿਆ', 'ਮਨਸੂਰ' ਅਤੇ ਕਈ ਹੋਰ ਇਸ ਕਹਿਰ ਦਾ ਸ਼ਿਕਾਰ ਹੋਏ।

ਸਿਆਣੇ ਸੂਫ਼ੀਆਂ ਨੇ ਦੇਖਿਆ ਕਿ ਇਸ ਤਰ੍ਹਾਂ ਬਚਾਅ ਨਹੀਂ ਹੋਵੇਗਾ, ਕੋਈ ਚਾਰਾ ਕਰਨਾ ਚਾਹੀਦਾ ਹੈ। ਇਸ ਮਤਲਬ ਲਈ ਉਨ੍ਹਾਂ ਕੁਰਾਨ ਦਾ ਲੜ ਫੜਿਆ। ਮੁਸਲਮਾਨਾਂ ਦੇ ਕਲਮੇ 'ਲਾ ਇਲਾ ਇਲ ਲਿਲਾ' ਦੇ ਅਰਥ ਹਨ—ਅੱਲ੍ਹਾ ਨਹੀਂ ਸਿਵਾਇ (ਇਕ) ਅੱਲ੍ਹਾ ਦੇ'। ਇਸ ਨੂੰ (twist) ਦੇ ਕੇ ਉਨ੍ਹਾਂ ਇਸ ਨੂੰ ਇਸ ਤਰ੍ਹਾਂ ਬਦਲਿਆ ਕਿ—ਕੁਛ ਨਹੀਂ ਸਿਵਾਇ ਅੱਲ੍ਹਾ ਦੇ। ਇਸ ਤਰ੍ਹਾਂ ਬਾਤਨੀ (ਗੁਪਤ) ਅਰਥਾਂ ਦੇ ਦਾਵ੍ਹੇ ਨਾਲ ਉਹ ਆਪਣੇ 'ਹਮਾ—ਓਸਤ' ਦੇ ਅਕੀਦੇ ਤੇ ਪਹੁੰਚੇ। ਅਰਬ ਵਾਸਿਆਂ ਦਾ ਰੱਬ ਕੁਦਰਤ ਤੋਂ ਬਾਹਰ ਤੇ ਉਚਾ (Transcendental) ਸੀ, ਪਰ ਹੁਣ ਉਹ ਸੰਸਾਰ ਤੋਂ ਬਾਹਰ ਨਾ ਰਿਹਾ ਸਗੋਂ ਜੋ ਕੁਝ ਦਿਸਦਾ ਹੈ, ਸਭ ਰਬ ਸਰੂਪ ਹੀ ਬਣ ਗਿਆ।

ਰਬ ਦਾ ਬਾਕੀ ਸਰੂਪ ਘੜਨ ਵਿਚ ਉਨ੍ਹਾਂ ਨੂੰ ਕੋਈ ਔਖਿਆਈ ਨਾ ਹੋਈ। ਉਹ ਹੱਕ (ਸਤਿਅਮ..The true) 'ਹੁਸਨ ਮੁਤਲਿਕ'(ਸੁੰਦਰ Absolute beauty) ਤੇ 'ਖ਼ੈਰੇ ਇ ਮਹਿਜ਼' (ਸ਼ਿਵੰ–Pure Good) ਹੈ। 'ਹੁਸਨ ਇ ਮੁਤਲਿਕ' ਹੋਣ ਕਰ ਕੇ ਉਹੋ ਹੀ ਸ਼ਾਹਦ–ਇ ਹਕੀਕੀ (The Real

Beloved) ਹੈ । ਇਹ ਸ਼ਾਹਦ-ਇ ਹਕੀਕੀ ਆਪਣਾ ਜਲਵਾ ਇਸ ਦ੍ਰਿਸ਼ਟਮਾਨ ਸੰਸਾਰ ਵਿਚ ਪਰਗਟ ਕਰਦਾ ਹੈ। ਇਹ ਸੰਸਾਰ ਉਸੇ ਦੇ ਹੁਸਨ ਦਾ ਇਕ ਅਕਸ (ਪਰਤੀਬਿੰਬ ਹੈ) । ਸੂਫੀ ਦਾ ਕੰਮ ਅਕਸ ਨੂੰ ਚੰਬੜਨਾ ਨਹੀਂ, ਅਕਸ ਦੀ ਮਦਦ ਨਾਲ ਹਕ (ਅਸਲੀਅਤ) ਤਕ ਅਪੜਨਾ ਹੈ। ਅਪੜਨਾ ਹੀ ਨਹੀਂ, ਉਸ ਵਿਚ ਫਨ੍ਹਾ ਹੋ ਕੇ ਹਯਾਤਿ—ਇ ਅਬਦੀ (ਅਮਰ ਜੀਵਨ) ਪਾਉਣਾ ਹੈ, ਇਸੇ ਦਾ ਨਾਂ ਮੁਕਤੀ ਜਾਂ ਨਿਰਬਾਣ ਹੈ।

ਹੁਣ ਸਵਾਲ ਉਠਦਾ ਹੈ ਕਿ ਰੱਬ ਨੂੰ ਕਿਵੇਂ ਪਾਇਆ ਜਾਵੇ ? ਨਮਾਜ਼, ਹੱਜ, ਰੋਜ਼ਾ, ਕਰੜੇ ਰਾਹ ਹਨ, ਰੁਖੇ ਤੇ ਰਸ–ਹੀਨ। ਸੂਫੀ ਦਾ ਰਾਹ 'ਇਸ਼ਕ' ਦਾ ਹੈ । ਹੁਸਨ ਦਾ ਤਕਾਜ਼ਾ ਹੈ ਕਿ ਉਸ ਨਾਲ ਇਸ਼ਕ ਕੀਤਾ ਜਾਵ। ਅਲ੍ਹਾ ਤਆਲਾ ਨੇ ਆਪ ਇਕ ਆਇਤ ਵਿਚ ਫੁਰਮਾਇਆ ਹੈ–'ਮੈਂ ਇਕ ਛੁਪਿਆ ਖਜ਼ਾਨਾ ਸਾਂ, ਮੈਂ ਚਾਹਿਆ ਮੈਂ ਜਾਣਿਆਂ ਜਾਵਾਂ, ਇਸ ਲਈ ਮੈਂ ਦੁਨੀਆਂ ਰਚ ਦਿਤੀ। ਸੂਫੀ ਇਸ ਆਇਤ ਦੇ ਸ਼ਬਦ 'ਜਾਣਿਆਂ ਜਾਵਾਂ' ਦ ਅਰਥ 'ਇਸ਼ਕ ਕੀਤਾ ਜਾਵੇ' ਲਾਂਦੇ ਹਨ । ਸੋ ਉਸ 'ਸੁੰਦਰ' ਨੂੰ ਪਾਉਣ ਦਾ ਰਾਹ ਹੈ 'ਪਰੇਮ' (ਇਸ਼ਕ ਹਕੀਕੀ) । ਇਸ਼ਕ ਦੀ ਪਰਾਪਤੀ ਲਈ ਇਸ਼ਕਿ–ਇ-ਮਜ਼ਾਜੀ (ਦੁਨਿਆਵੀ ਪਰੇਮ) ਦੀ ਵੀ ਮਦਦ ਲਈ ਜਾ ਸਕਦੀ ਹੈ। ਦੁਨਿਆਵੀ ਪਰੇਮ ਸੂਫੀਆਂ ਦੇ ਰਾਹ ਵਿਚ ਇਕ ਪੌੜੀ ਦਾ ਕੰਮ ਦੇਂਦਾ ਹੈ।

ਇਹ ਹੈ ਉਹ ਸਿਧਾਂਤ ਜਿਸ ਦੇ ਪੰਜਾਬ ਵਿਚਲੇ ਨਿਸ਼ਾਨਚੀਆਂ ਦੀ ਕਵਿਤਾ ਸਾਡੀ ਹੁਣ ਦੀ ਚਰਚਾ ਦਾ ਵਿਸ਼ਾ ਹੈ। ਇਥੇ ਇਸ ਸਿਧਾਂਤ ਨੂੰ ਸੰਖੇਪ ਤੌਰ ਤੇ ਫੇਰ ਦੁਹਰਾ ਦੇਣਾ ਅਨੁਚਿਤ ਨਹੀਂ ਹੋਵੇਗਾ। ਇਸ ਦੀਆਂ ਮੋਟੀਆਂ ਮੋਟੀਆਂ ਗਲਾਂ ਇਹ ਹਨ:—

੧. ਰੱਬ ਨਾ ਸਿਰਫ ਇਕ ਹੈ ਸਗੋਂ ਜੋ ਕੁਝ ਵੀ ਦਿਸਦਾ ਹੈ ਸਭ ਰੱਬ ਹੀ ਹੈ । ਇਸੇ ਨੂੰ 'ਹਮਾਓਸਤ' ਦਾ ਮਸਲਾ ਕਹਿੰਦੇ ਹਨ। ਇਸ ਦਾ ਅਰਬੀ ਨਾਂ ਵਹਿਦਤ-ਉਲ ਵਜੂਦ ਹੈ।

੨. ਰੱਬ ਸਿਰਫ ਹੱਕ (ਸਤਿਅੰ) ਤੇ ਖੈਰ ਮਹਿਜ਼ (ਸ਼ਿਵੰ) ਹੀ ਨਹੀਂ, ੰਦਰਤਾ (ਹੁਸਨ) ਦਾ ਮੁਜਸਮਾ ਵੀ ਹੈ। ਸੁੰਦਰਤਾ ਦੇ ਗੁਣ ਨਾਲ

ਸੂਫੀ ਦਾ ਬਹੁਤਾ ਵਾਸਤਾ ਹੈ।

੩. ਦੁਨੀਆਂ ਵਿਚ ਜਿੰਨਾ ਵੀ ਹੁਸਨ ਹੈ ਉਸ ਦੇ ਅਸਲੀ ਹੁਸਨ ਦਾ ਪਰਤਾਉ ਹੈ।

੪. ਇਸ ਪਰਤਾਓ ਨੂੰ ਪਰਖ, ਜੀਵ ਨੇ ਉਸ ਦੇ ਅਸਲੇ (Reality) ਤਕ ਅਪੜਨਾ ਹੈ।

੫. ਅਸਲੇ ਨੂੰ ਪਾਉਣ ਦਾ ਸਭ ਤੋਂ ਚੰਗਾ ਤਰੀਕਾ 'ਇਸ਼ਕ' ਹੈ। ਰਬ ਦੀ ਅਨੁਪਮ ਸੁੰਦਰਤਾ ਦਾ ਪਿਆਰ 'ਇਸ਼ਕ ਹਕੀਕੀ' ਹੈ।

੬. ਇਸ ਇਸ਼ਕ ਹਕੀਕੀ ਨੂੰ ਪਾਉਣ ਲਈ 'ਇਸ਼ਕ-ਮਜ਼ਾਜ਼ੀ' ਮਦਦ ਕਰਦਾ ਹੈ। ਇਹ ਰਬ ਦੇ ਅਨੁਭਵ ਦਾ ਇਕੋ ਇਕ ਸੁਹਿਲ ਰਸਤਾ ਹੈ।

੭. ਇਹ ਇਸ਼ਕ ਮਜਾਜ਼ੀ ਕਿਸੇ ਜੀਵ ਨਾਲ ਹੋ ਸਕਦਾ ਹੈ, ਗੁਰੂ ਜਾਂ ਮੁਰਸ਼ਦ ਨਾਲ ਵੀ ਕੀਤਾ ਜਾ ਸਕਦਾ ਹੈ।

੮. ਜਦ ਪਰੀਤਮ ਅਤੇ ਪ੍ਰੇਮੀ ਇਕ ਰੂਪ ਹੋ ਜਾਂਦੇ ਹਨ ਤਾਂ ਉਹ ਫਨ੍ਹਾ (Annihilation) ਵਾਲੀ ਸਟੇਜ ਦੇ ਲਾਗੇ ਪਹੁੰਚ ਜਾਂਦੇ ਹਨ। ਉਥੋਂ ਰਬ ਤਕ ਅਪੜਨ ਲਈ ਇਕੋ ਹੀ ਛਾਲ ਦੀ ਲੋੜ ਰਹਿ ਜਾਂਦੀ ਹੈ।

੯. ਉਸ ਅਨੁਪਮ ਸੁੰਦਰਤਾ ਦੇ ਮਾਲਕ ਨੂੰ ਮਨ ਅੰਦਰ ਹੀ ਲਿਖਿਆ ਜਾ ਸਕਦਾ ਹੈ। ਮਨੁਖ ਦਾ ਦਿਲ ਇਕ ਸ਼ੀਸ਼ਾ ਹੈ।

੧੦. ਇਸ ਦਿਲ-ਰੂਪੀ ਸ਼ੀਸ਼ੇ ਨੂੰ ਪਾਕ ਅਤੇ ਸਾਫ ਰਖਣ ਲਈ ਤੋਬਾ, ਸਬਰ, ਸ਼ੁਕਰ, ਰਜ਼ਾ, ਖੌਫ, ਫਕਰ ਅਤੇ ਜ਼ੁਹਦ ਦਾ ਜੀਵਨ ਬਤੀਤ ਕਰਨ ਦੀ ਲੋੜ ਹੈ।

੧੧. ਇਸ ਸਾਰ ਅਮਲ ਨੂੰ 'ਤਰੀਕਤ' ਜਾਂ 'ਸੂਫੀ—ਪੰਥ' ਸਦਦੇ ਹਨ।

੧੨. ਤਰੀਕਤ ਤੇ ਚਲਣ ਲਈ ਗੁਰੂ ਜਾਂ ਮੁਰਸ਼ਦ ਦੀ ਮਦਦ ਦਰਕਾਰ ਹੈ। ਉਸ ਦੀ ਕਿਰਪਾ ਨਾਲ ਹੀ ਇਹ ਪੰਥ ਸੁਖਾਲੇ ਕਟਿਆ ਜਾ ਸਕਦਾ ਹੈ।

੧੩. ਸੂਫੀ ਦੀ ਇੰਤਹਾਈ ਮਨਸ਼ਾ 'ਖ਼ੁਦੀ' ਨੂੰ ਮਿਟਾ ਰਬ ਵਿਚ ਲੀਨ

ਹੋ ਜਾਂਦਾ ਹੈ । ਇਹੀ ਮਸਤੀ ਦੀ ਹਾਲਤ ਹੈ । ਇਸੇ ਦਾ ਨਾਂ ਮਾਰਫਤ ਹੈ, ਇਹੋ ਹੀ ਨਿਰਵਾਣ ਜਾਂ ਮੁਕਤੀ ਹੈ । ਸੂਫੀ ਪਰਿਭਾਸ਼ਾ ਵਿਚ ਇਸੇ ਨੂੰ ਫਨ੍ਹਾ ਤੇ ਬਕਾ ਆਖਦੇ ਹਨ ।

੧੪. ਸਮਾਅ ਇਸ ਮਸਤੀ ਦਾ ਸਹਾਇਕ ਸਾਧਨ ਹੋਣ ਕਰ ਕੇ ਵਿਵਰਜਤ ਨਹੀਂ ।

ਇਸ ਸਾਰੀ ਵਿਚਾਰ ਤੋਂ ਨਿਰਸੰਦੇਹ ਸਪਸ਼ਟ ਹੋ ਗਿਆ ਹੋਵੇਗਾ ਕਿ ਤਸੱਵੁਫ ਇੰਨੀ ਫਿਲਾਸਫੀ (ਗਿਆਨ) ਨਹੀਂ ਜਿੰਨਾ ਕਿ ਰਬ ਨੂੰ ਪਖਣ ਦਾ ਇਕ ਸਿਸਟਮ । ਸੂਫੀ ਇਸੇ ਖਿਆਲ ਨੂੰ 'ਇਲਮ ਅਤੇ ਮਾਰਫਤ ਦੀ ਲੜਾਈ ਸ਼ਰੀਅਤ ਅਤੇ ਤਰੀਕਤ ਦਾ 'ਝੇੜਾ' ਕਹਿ ਕੇ ਪਰਗਟ ਕਰਦੇ ਹਨ ।

ਇਸ ਲੰਮੀ ਮੁਢਲੀ ਵਿਚਾਰ ਤੋਂ ਪਿਛੋਂ ਅਸੀਂ ਹੁਣ ਆਪਣੇ ਵਿਸ਼ੇ "ਪੰਜਾਬੀ ਸੂਫੀ ਕਵਿਤਾ" ਤੇ ਆਉਂਦੇ ਹਾਂ ।

---

# ੯

# ਪੰਜਾਬੀ ਸੂਫੀ ਕਵਿਤਾ

ਪੰਜਾਬੀ ਵਿਚ ਸੂਫੀ ਕਵਿਤਾ ਇਸਲਾਮੀ ਹਕੂਮਤ ਦੀ ਕਾਇਮੀ ਦੇ ਨਾਲ ਹੀ ਸ਼ੁਰੂ ਹੋਈ ਦਿਸ ਆਉਂਦੀ ਹੈ। ਮੁਢਲੇ ਮੁਸਲਮਾਨ ਹਮਲਾਵਰ ਇੰਨੇ ਰਾਜ ਕਾਇਮ ਕਰਨ ਦੇ ਸ਼ੌਦਾਈ ਨਹੀਂ ਸਨ ਜਿੰਨੇ ਇਸਲਾਮ ਫੈਲਾਉਣ ਦੇ। ਉਨ੍ਹਾਂ ਦੇ ਜਤਨਾਂ ਨਾਲ ਪੰਜਾਬ ਵਿਚ ਬਾਰ੍ਹਵੀਂ ਸਦੀ ਦੇ ਅੰਤ ਤਕ ਕਈ ਗੱਦੀਆਂ ਕਾਇਮ ਹੋ ਚੁੱਕੀਆਂ ਸਨ। ਇਨ੍ਹਾਂ ਵਿਚੋਂ ਇਕ ਸ਼ੇਖ ਫਰੀਦ ਸ਼ਕਰ ਗੰਜ ਦੀ (੧੧੭੩–੧੨੬੫) ਸਨ ਜਿਨ੍ਹਾਂ ਨੂੰ ਅਸੀਂ ਪੰਜਾਬੀ ਦਾ ਪਹਿਲਾ ਸੂਫੀ ਸ਼ਾਇਰ ਮੰਨਦੇ ਹਾਂ।

ਫਰੀਦ ਜੀ ਦੀ ਕਵਿਤਾ ਬੋਲੀ ਤੇ ਰੂਪ ਦੇ ਪਖ ਤੋਂ ਇੰਨੀ ਠੁਕ ਵਾਲੀ ਹੈ ਕਿ ਇਸ ਦੇ ਪਛੋਕੜ ਵਿਚ ਸਾਨੂੰ ਇਕ ਲੰਮੀ ਪਰੰਪਰਾ ਦਿਸ ਆਉਂਦੀ ਹੈ। ਸੰਭਵ ਹੈ ਕਿ ਉਨ੍ਹਾਂ ਤੋਂ ਪਹਿਲਾਂ ਹੋਏ ਸੂਫੀਆਂ ਨੇ ਵੀ ਕਵਿਤਾ ਰਚੀ ਹੋਵੇ, ਪਰ ਉਹ ਸਾਡੇ ਤਕ ਨਹੀਂ ਅਪੜੀ।

ਸੂਫੀਆਂ ਵਿਚ ਮਨੁਖ ਤੇ ਰਬ ਦਾ ਇਕ ਰੂਪ ਹੋਣਾ ਇਕ ਕੇਂਦਰੀ ਖਿਆਲ ਹੈ। ਜੀਵ, ਪੈਦਾ ਹੋਣ ਤੋਂ ਪਹਿਲਾਂ ਰਬ ਦਾ ਹੀ ਇਕ ਹਿੱਸਾ ਸੀ। ਜਦੋਂ ਇਹ ਵਖਰੀ ਹਸਤੀ (ਰੂਪ) ਵਿਚ ਆਇਆ, ਰਬ ਨਾਲੋਂ ਵਿਛੋੜਾ ਪੈ ਗਿਆ। 'ਹਸਤੀ' ਨੇ ਹੀ ਉਸ ਨੂੰ ਰਬ ਤੋਂ ਨਿਖੇੜ ਦਿਤਾ। ਇਹ ਹੈ ਸੂਫੀ ਦੇ ਜੀਵਨ ਦੀ ਟ੍ਰੈਜਿਡੀ

(ਦੁਖਾਂਤ)। ਗ਼ਾਲਿਬ ਨੇ ਇਸੇ ਖਿਆਲ ਨੂੰ ਇਸ ਤਰ੍ਹਾਂ ਅੰਕਤ ਕੀਤਾ ਹੈ:-

ਨਾ ਥਾ ਕੁਛ ਤੋ ਖੁਦਾ ਥਾ, ਕੁਛ ਨਾ ਹੋਤਾ ਤੋ ਖੁਦਾ ਹੋਤਾ।
ਡਬੋਯਾ ਮੁਝ ਕੋ ਹੋਨੇ ਨੇ, ਨਾ ਮੈਂ ਹੋਤਾ ਤੋ ਕਿਆ ਹੋਤਾ।

ਫਰੀਦ ਜੀ ਵੀ ਲਿਖਦੇ ਹਨ:—

ਫਰੀਦਾ ਜਿ ਦਿਹਿ ਨਾਲਾ ਕਪਿਆ ਜੇ ਗਲੁ ਕਪਹਿ ਚੁਖ।
ਪਵਨਿ ਨਾ ਇਤੀ ਮਾਮਲੇ ਸਹਾਂ ਨਾ ਇਤੀ ਦੁਖ।

ਸੋ ਵਿਛੋੜਾ ਸੂਫੀ ਦੇ ਜੀਵਨ ਦੀ (Tragedy) ਹੈ, ਪਰ ਦਾਰੂ ਵੀ ਇਸੇ ਵਿਚ ਹੈ। ਗੁਰਬਾਣੀ ਵਿਚ ਆਉਂਦਾ ਹੈ:

'ਹਉਮੈ ਦੀਰਘ ਰੋਗ ਹੈ ਦਾਰੂ ਭੀ ਇਸ ਮਾਹਿ।

ਫਰੀਦ ਜੀ ਵੀ ਲਿਖਦੇ ਹਨ:—

ਬਿਰਹਾ ਬਿਰਹਾ ਆਖੀਐ ਬਿਰਹਾ ਤੂੰ ਸੁਲਤਾਨੁ।
ਜਿਤ ਤਨਿ ਬਿਰਹੁ ਨਾ ਊਪਜੈ ਸੋ ਤਨੁ ਜਾਣੁ ਮਸਾਨੁ।

ਗ਼ਾਲਿਬ ਨੇ ਵੀ ਇਸ ਮਜ਼ਮੂਨ ਨੂੰ ਬੰਨ੍ਹਿਆ ਹੈ ਅਤੇ ਬੜਾ ਹੀ ਸੁਹਣਾ ਬੰਨ੍ਹਿਆ ਹੈ:—

'ਇਸ਼ਕ ਸੇ ਤਬੀਅਤ ਨੇ ਜ਼ੀਸਤ ਕਾ ਮਜ਼ਾ ਪਾਇਆ।
ਦਰਦ ਕੀ ਦਵਾ ਪਾਈ, ਦਰਦ ਲਾ ਦਵਾ ਪਾਇਆ।

ਸੋ, ਵਿਛੋੜਾ ਸੂਫੀ ਦੇ ਜੀਵਨ ਦਾ ਹਿੱਸਾ ਹੈ ਅਤੇ ਇਸ ਵਿਛੋੜੇ ਤੋਂ ਉਪਜੀ ਹੋਈ ਜਲਨ, ਤੜਪ, ਸਿੱਕ ਅਤ ਸੋਚ ਉਸ ਦੀ ਕਵਿਤਾ ਦੀ ਸੰਚਾਲਕ ਸ਼ਕਤੀ (motive force) ਪਰ ਪੰਜਾਬੀ ਦੇ ਪਹਿਲੇ ਸੂਫੀ ਕਵੀ ਵਿਚ ਇਹ ਰੰਗ ਕੋਈ ਖਾਸ ਨਿਖਰਿਆ ਨਹੀਂ। ਸ਼ੇਖ ਫਰੀਦ ਜੀ ਦੀ ਕਵਿਤਾ ਇੰਨੀ ਵਿਛੋੜੇ ਦੀ ਧੂਹ ਦਾ ਸਿਟਾ ਨਹੀਂ ਜਿੰਨੀ ਰਬ ਦੇ ਖੌਫ ਅਤੇ ਡਰ ਦਾ। ਉਹ ਘੜਿਆਲ ਨੂੰ ਕੁਟੀਂਦਾ ਵੇਖਦੇ ਹਨ ਤਾਂ ਕੂਕ ਉਠਦੇ ਹਨ:—

ਫਰੀਦਾ ਦਰਿ ਦਰਵਾਜੈ ਜਾਇ ਕੈ ਕਿਉਂ ਡਿਠੋ ਘੜਿਆਲੁ।
ਏਹੁ ਨਿਦੋਸਾ ਮਾਰੀਐ ਹਮ ਦੋਸਾਂ ਦਾ ਕਿਆ ਹਾਲੁ।

ਤੇ ਫੇਰ:—

ਫਰੀਦਾ ਚਾਰਿ ਗਵਾਇਆ ਹੰਢਿ ਕੈ ਚਾਰਿ ਗਵਾਇਆ ਸੰਮਿ ।
ਲੇਖਾ ਰਬੁ ਮੰਗੇਸੀਆ ਤੂੰ ਆਹੇ ਕੇਰੇ ਕੰਮਿ ।
'ਫਰੀਦਾ ਵੇਖ ਕਪਾਹੈ ਜਿ ਥੀਆ ਜਿ ਸਿਰਿ ਥੀਆ ਤਿਲਾਹ ।
ਕਮਾਦੈ ਅਰੁ ਕਾਗਦੈ ਕੁੰਨੇ ਕੋਇਲਿਆਹ ।
ਮੰਦੇ ਅਮਲ ਕਰੇਂਦਿਆਂ ਏਹ ਸਜਾਇ ਤਿਨਾਹ ।
'ਫਰੀਦਾ ਮਨੁ ਮੈਦਾਨੁ ਕਰਿ ਟੋਏ ਟਿਬੇ ਲਾਹਿ ।
ਅਗੈ ਮੂਲਿ ਨਾ ਆਵਸੀ ਦੋਜਕ ਸੰਦੀ ਭਾਹਿ ।

ਫਰੀਦ ਜੀ ਵਿਛੋੜੇ ਨੂੰ ਨਹੀਂ ਰੋਂਦੇ, ਦੋਜ਼ਕ ਦੀ ਭਾਹਿ ਨੂੰ ਰੋਂਦੇ ਹਨ । ਇਹ ਇਸ਼ਕ ਦੀ ਵੇਦਨਾ ਨਹੀਂ, ਕਿਸੇ ਸਜ਼ਾ ਦਾ ਡਰ ਹੈ ।

ਇਸ ਸਜ਼ਾ ਤੋਂ ਛੁਟਣ ਲਈ, ਇਸ ਦੋਜ਼ਕ ਦੀ ਭਾਹਿ ਤੋਂ ਬਚਣ ਲਈ ਉਹ ਜਿਹੜਾ ਰਾਹ ਦਸਦੇ ਹਨ, ਉਹ ਵੀ ਜ਼ਰਾ ਵੇਖੋ:—

'ਫਰੀਦਾ ਬੇਨਿਵਾਜਾ ਕੁਤਿਆ ਏਹ ਨਾ ਭਲੀ ਰੀਤਿ
ਕਬਹੀ ਚਲਿ ਨਾ ਆਇਆ ਪੰਜੇ ਵਖਤ ਮਸੀਤਿ।'
'ਉਠੁ ਫਰੀਦਾ ਉਜੂ ਸਾਜਿ ਸੁਬਹ ਨਿਵਾਜ ਗੁਜਾਰਿ
ਜੋ ਸਿਰੁ ਸਾਂਈ ਨਾ ਨਿਵੈ ਸੋ ਸਿਰ ਕਪਿ ਉਤਾਰਿ ।
ਫਰੀਦਾ ਪਿਛਲਿ ਰਾਤਿ ਨਾ ਜਾਗਿਓਹਿ ਜੀਵਦੜੋ ਮੁਇਓਹਿ ।'

ਨਿਰਸੰਦੇਹ ਇਹ ਸ਼ਰੀਅਤ ਵਾਲਾ ਰਾਹ ਹੈ ਤਰੀਕਤ ਵਾਲਾ ਨਹੀਂ । ਉਹ ਮੰਦੇ ਅਮਲਾਂ ਤੇ ਵੀ ਜ਼ੋਰ ਦਿੰਦੇ ਹਨ:—

'ਫਰੀਦਾ ਜਿਨੀ ਕੰਮੀ ਨਾਹਿ ਗੁਣ ਤੇ ਕੰਮੜੇ ਵਿਸਾਰਿ
ਮਤੁ ਸ਼ਰਮਿੰਦਾ ਥੀਵਹੀ ਸਾਂਈਂ ਦੈ ਦਰਬਾਰ ।'
'ਫਰੀਦਾ ਲੋੜੈ ਦਾਖ ਬਿਜਉਰੀਆਂ ਕਿਕਰਿ ਬੀਜੈ ਜਟੁ
ਹੰਢੈ ਉੰਨ ਕਤਾਇਦਾ ਪੈਧਾ ਲੋੜੈ ਪਟੁ ।'
'ਫਰੀਦਾ ਜੇ ਤੂ ਅਕਲਿ ਲਤੀਫੁ ਕਾਲੇ ਲਿਖੁ ਨਾ ਲੇਖ
ਆਪਨੜੇ ਗਿਰੀਵਾਨ ਮਹਿ ਸਿਰੁ ਨੀਵਾਂ ਕਰਿ ਦੇਖੁ ।'

ਫਰੀਦ ਜੀ ਨੇ ਜ਼ੁਹਦ ਵੀ ਕਮਾਇਆ ਹੈ, ਜੰਗਲਾਂ ਵਿਚ ਵੀ ਘੁੰਮੇ ਹਨ, ਭੁਖੇ ਵੀ ਰਹੇ ਹਨ, ਪਰ ਸ਼ਿਕਾਇਤ ਫੇਰ ਵੀ ਬਾਕੀ ਹੈ।

ਫਰੀਦਾ ਕੰਨਿ ਮੁਸਲਾ ਸੂਫੁ ਗਲਿ ਦਿਲਿ ਕਾਤੀ ਗੁੜ ਵਾਤਿ
ਬਾਹਰਿ ਦਿਸੈ ਚਾਨਣਾ, ਦਿਲਿ ਅੰਧਿਆਰੀ ਰਾਤਿ।

ਅੰਤ ਕਰੜੇ ਹਠ, ਤਪਸਿਆ, ਜੋਗ ਪਿਛੋਂ ਸਮਝ ਆਉਂਦੀ ਹੈ ਅਤੇ ਸੂਫੀ ਰੰਗ ਪੈਂਦਾ ਹੁੰਦਾ ਹੈ:

ਫਰੀਦਾ ਜੰਗਲੁ ਜੰਗਲੁ ਕਿਆ ਭਵਹਿ ਵਣਿ ਕੰਡਾ ਮੋੜਹਿ
ਵਸੀ ਰਬੁ ਹਿਆਲੀਐ ਜੰਗਲੁ ਕਿਆ ਢੂਢੇਹਿ।

ਹੁਣ ਮਿਲਣ ਦੀ ਤਾਂਘ ਪ੍ਰਬਲ ਹੋ ਜਾਂਦੀ ਹੈ,

ਤਨੁ ਤਪੈ ਤਨੂਰ ਜਿਉ ਬਾਲਣੁ ਹਡ ਬਲੰਨਿ
ਪੈਰੀ ਥਕਾਂ ਸਿਰਿ ਜੁਲਾਂ ਜੇ ਮੂੰ ਪਿਰੀ ਮਿਲੰਨਿ।

ਅੰਤ ਬੜੇ ਕਜੀਏ ਨਾਲ ਉਥੇ ਅਪੜਦੇ ਹਨ ਜਿਥੇ ਸੂਫੀ ਨੂੰ ਇੱਕੋ ਹੀ ਛਾਲ ਵਿਚ ਜਾਣਾ ਬਣਦਾ ਹੈ: ਅਦ੍ਵੈਤ, ਤੌਹੀਦ—

ਫਰੀਦਾ ਖਾਲਕੁ ਖਲਕ ਮਹਿ, ਖਲਕ ਵਸੈ ਰਬ ਮਾਹਿ
ਮੰਦਾ ਕਿਸਨੋ ਆਖੀਐ ਜਾਂ ਤਿਸੁ ਬਿਨੁ ਕੋਈ ਨਾਹਿ।

ਇਹ ਉਹ ਵਾਹਦਤ—ਉਲ—ਵਜੂਦ ਹੈ ਜਿਥੇ ਪਹੁੰਚਣਾ ਹਰ ਇਕ ਸੂਫੀ ਦਾ ਨਿਸ਼ਾਨਾ ਹੈ, ਪਰ ਫਰੀਦ ਜੀ ਦਾ ਅਨੁਭਵ ਇਸ ਅਵਸਥਾ ਦਾ ਬੜਾ ਕਮਜ਼ੋਰ ਜਿਹਾ ਹੈ। ਫਰੀਦ ਜੀ ਪਾਸੋਂ ਉਹ ਰੰਗ ਨਹੀਂ ਬੱਝਦਾ ਜੋ ਬੁਲ੍ਹੇ ਇਸ ਵਿਸ਼ੇ ਤੇ ਬੰਨ੍ਹਦਾ ਹੈ।

ਇਨ੍ਹਾਂ ਕਾਰਣਾਂ ਕਰਕੇ ਲੇਖਕ ਫਰੀਦ ਜੀ ਨੂੰ ਪਹਿਲੇ ਪੜਾਅ ਦਾ ਸੂਫੀ ਮੰਨਣ ਵਿਚ ਡਾ: ਮੋਹਨ ਸਿੰਘ ਨਾਲ ਸਹਿਮਤ ਹੈ। ਉਨ੍ਹਾਂ ਵਿਚ ਸ਼ਰੀਅਤ ਦਾ ਪ੍ਰਭਾਵ ਵਧੇਰੇ ਹੈ। ਉਹ ਰਸਮਾਂ ਦੀ ਪਾਬੰਦੀ, ਨਮਾਜ਼, ਰੋਜ਼ੇ, ਪਰਹੇਜ਼ਗਾਰੀ ਵਿਚ ਫਸੇ ਹੋਏ ਹਨ। ਉਹ ਪੂਰੇ ਇਸ਼ਕ, ਮਸਤੀ ਹਾਲ ਵਾਲੇ ਸੂਫੀ ਨਹੀਂ, ਪਰ ਸੂਫੀ ਮਤ ਵਲ ਉਨ੍ਹਾਂ ਦੀ ਰੁਚੀ ਪਰਤੱਖ ਹੈ।

ਫਰੀਦ ਜੀ ਤੋਂ ਅੱਗੇ ਸ਼ਾਹ ਹੁਸੈਨ ਲਾਹੌਰੀ ਸਿਰ-ਕੱਢ ਸੂਫੀਆਂ ਵਿਚੋਂ ਮੰਨਿਆ ਜਾਂਦਾ ਹੈ। ਇਹ ਪਹਿਲਾ ਪੰਜਾਬੀ ਸੂਫੀ ਹੈ ਜਿਸ ਦੀ ਕਵਿਤਾ ਵਿਚ

ਸੂਫੀ ਰੰਗ ਚੰਗਾ ਉਘੜਿਆ ਹੈ। ਉਹ ਸ਼ਰੀਅਤ ਦੀ ਵਲਗਣ ਨੂੰ ਟਪ ਇਸ਼ਕ ਦੀ ਦੁਨੀਆ ਵਿਚ ਖੇਡਦਾ ਹੈ। ਬਿਰਹਾ ਉਸ ਦੀ ਕਵਿਤਾ ਦਾ ਵਿਸ਼ੇਸ਼ ਅੰਗ ਹੈ। ਉਸ ਦੇ ਬਿਆਨ ਵਿਚ ਕਿੰਨੀ ਧੂਹ ਹੈ, ਕਿੰਨਾ ਸੋਜ਼ :—

ਸਜਣ ਬਿਨ ਰਾਤੀਂ ਹੋਈਆਂ ਵੱਡੀਆਂ
ਮਾਸ ਝੜ ਝੜ ਪਿੰਜਰ ਹੋਇਆ ਕਣ ਕਣ ਹੋਈਆਂ ਹੱਡੀਆਂ
ਇਸ਼ਕ ਛੁਪਾਇਆ ਛੁਪਦਾ ਨਾਹੀਂ ਬਿਰਹੋਂ ਤਣਾਵਾਂ ਗੱਡੀਆਂ
ਰਾਂਝਾ ਜੋਗੀ ਮੈਂ ਜੁਗਿਆਣੀ ਕਮਲੀ ਕਰ ਕਰ ਛੱਡੀਆਂ ।
ਕਹੈ ਹੁਸੈਨ ਫਕੀਰ ਸਾਈਂ ਦਾ ਦਾਮਨ ਤੇਰੇ ਲਗੀਆਂ ।

ਹੋਰ ਵੇਖੋ:—

ਦਰਦ ਵਿਛੋੜੇ ਦਾ ਹਾਲ, ਨੀ ਮੈਂ ਕੈ ਨੂੰ ਆਖਾਂ ।
ਸੂਲਾਂ ਮਾਰ ਦੀਵਾਨੀ ਕੀਤੀ,
ਬਿਰਹੋਂ ਪਿਆ ਸਾਡੇ ਖਿਆਲ, ਨੀ ਮੈਂ ਕੈ ਨੂੰ ਆਖਾਂ ।
ਜੰਗਲ ਜੰਗਲ ਫਿਰਾਂ ਢੂੰਡੇਂਦੀ,
ਅਜੇ ਨਾ ਆਇਆ ਮਹੀਂਵਾਲ, ਨੀ ਮੈਂ ਕੈ ਨੂੰ ਆਖਾਂ ।
ਧੁਖਣ ਧੂੰਏਂ ਸ਼ਾਹਾਂ ਵਾਲੇ ਜਾਂ ਫੋਲਾਂ ਤਾਂ ਲਾਲ,
ਨੀ ਮੈਂ ਕੈ ਨੂੰ ਆਖਾਂ ।
ਕਹੇ ਹੁਸੈਨ ਫਕੀਰ ਸਾਈਂ ਦਾ,
ਵੇਖ ਨਿਮਾਣਿਆਂ ਦਾ ਹਾਲ ਨੀ ਮੈਂ ਕੈ ਨੂੰ ਆਖਾਂ ।

ਹੋਰ:—

'ਦਿਲ ਦਰਦਾਂ ਕੀਤੀ ਪੂਰੀ ਨੀ ਦਿਲ ਦਰਦਾਂ ਕੀਤੀ ਪੂਰੀ
ਲਖ ਕਰੋੜ ਜਿਨ੍ਹਾਂ ਦੇ ਜੁੜਿਆ ਸੋ ਭੀ ਝੂਰੀ ਝੂਰੀ
ਭੱਠ ਪਈ ਤੇਰੀ ਚਿੱਟੀ ਚਾਦਰ ਚੰਗੀ ਫਕੀਰਾਂ ਦੀ ਭੂਰੀ
ਸਾਧ ਸੰਗਤ ਦੇ ਓਹਲੇ ਰਹਿੰਦੇ ਬੁੱਧ ਤਿਨ੍ਹਾਂ ਦੀ ਸੂਰੀ
ਕਹੇ ਹੁਸੈਨ ਫਕੀਰ ਸਾਈਂ ਦਾ ਖਲਕਤ ਗਈ ਅਧੂਰੀ ।'

ਹੁਸੈਨ ਦੀ ਬਾਕੀ ਕਵਿਤਾ ਵੀ ਇਸੇ ਰੰਗ ਵਿਚ ਹੈ। ਉਸ ਦੀ

ਕਵਿਤਾ ਦਾ ਸੋਮਾ ਤਾਂਘ ਤੇ ਖਿੱਚ ਹੈ। ਉਹ ਇਸ਼ਕ ਦੇ ਰਸਤੇ ਦਾ ਪਾਂਧੀ ਹੈ, ਸ਼ਰੀਅਤ ਉਸ ਲਈ ਕੋਈ ਅਰਥ ਨਹੀਂ ਰਖਦੀ। ਉਹ ਮਾਰਫਤ (ਪਛਾਣ) ਦੀ ਸਟੇਜ ਵਿਚ ਕਦਮ ਰਖ ਚੁੱਕਾ ਹੈ, ਉਹ 'ਟੁਕ ਬੂਝ ਮਨ ਮੇਂ ਕਉਨ ਹੈ' ਦੀ ਚਿਤਾਵਨੀ ਕਰਾਂਉਂਦਾ ਹੈ। ਰੱਬ ਦੀ ਹੋਂਦ ਨੂੰ ਉਸ ਨੇ ਲਖ ਲਿਆ ਹੈ :—

ਅੰਦਰਿ ਤੂੰ ਹੈਂ ਬਾਹਿਰ ਤੂੰ ਹੈਂ ਰੋਮ ਰੋਮ ਵਿਚਿ ਤੂੰ
ਤੂੰ ਹੈਂ ਤਾਣਾ ਤੂੰ ਹੈਂ ਮਾਣਾ ਸਭ ਕਿਛੁ ਮੇਰਾ ਤੂੰ

ਕਹੈ ਹੁਸੈਨ ਫਕੀਰ ਨਿਮਾਣਾ ਮੈਂ ਨਾਹੀਂ ਸਭੁ ਤੂੰ।

ਸ਼ਾਹ ਹੁਸੈਨ ਤੋਂ ਵੀ ਵਧੀਕ ਹਦਾਂ ਤਕ ਰੱਬ ਤੇ ਮਨੁਖ ਦੀ ਅਭੇਦਤਾ ਨੂੰ ਵਡਿਆਉਣ ਵਾਲਾ ਸੁਲਤਾਨ ਬਾਹੂ ਹੋਇਆ ਹੈ ਦੇਖੋ : —

ਨ ਮੈਂ ਹਿੰਦੂ, ਨਾ ਮੈਂ ਮੁਸਲਮ,
ਨ ਮੈਂ ਮੁਲਾਂ ਕਾਜ਼ੀ ਹੂ।
ਨ ਦਿਲ ਦੋਜ਼ਖ ਮੰਗੇ ਮੇਰਾ,
ਨ ਸ਼ੌਕ ਬਹਿਸ਼ਤੀ ਰਾਜ਼ੀ ਹੂ।
ਬਾਝ ਵਿਸਾਲ ਰੱਬ ਦੇ ਬਾਹੂ,
ਹੋਰ ਝੂਠੀ ਸਭ ਬਾਜ਼ੀ ਹੂ।

ਰੱਬ ਨਾਲ ਅਭੇਦਤਾ (ਫ਼ਨਾ) ਦੀ ਅਵਸਥਾ ਨੂੰ ਗਾਉਣਾ ਬੁਲ੍ਹੇ ਦੇ ਹਿਸੇ ਆਇਆ, ਅਤੇ ਇਸੇ ਨਾਲ ਪੰਜਾਬੀ ਸੂਫ਼ੀ ਕਵਿਤਾ ਆਪਣੇ ਸ਼ਿਖਰ ਤੇ ਪਹੁੰਚਦੀ ਹੈ। ਸ਼ਾਹ ਹੁਸੈਨ ਸਾਰੀ ਉਮਰ ਹਿਜਰ (ਵਿਛੋੜੇ) ਦੇ ਕੀਰਨ ਕਰਦਾ ਰਿਹਾ। ਉਸ ਦੇ ਇਸ਼ਕ ਨੇ ਅਗਲੀ ਅਵਸਥਾ ਤਕ ਪਹੁੰਚਣ ਵਿਚ ਕਾਹਲੀ ਨਾ ਕੀਤੀ, ਪਰ ਬੁਲ੍ਹੇ ਵਿਚ ਇਸ਼ਕ ਸਾਫ ਮਾਰਫਤ ਦੀ ਪੌੜੀ ਬਣਿਆ ਦਿਸ ਆਉਂਦਾ ਹੈ। ਬੁਲ੍ਹੇ ਨੇ ਇਸ਼ਕ ਦਾ ਰੁਦਨ ਵੀ ਕੀਤਾ ਹੈ, ਪਰ ਇਸ ਤੋਂ ਵੱਧ ਉਸ ਅਵਸਥਾ ਨੂੰ ਗਾਵਿਆ ਹੈ ਜਿਥੇ ਜੀਵ ਪਰਮਾਤਮਾ ਵਿਚ ਅਭੇਦ ਹੋ ਜਾਂਦਾ ਹੈ, ਖੁਦੀ ਮਿਟ ਜਾਂਦੀ ਹੈ ਅਤੇ ਅਗੇ ਪਿਛੇ, ਅੰਦਰ ਬਾਹਰ ਉਹੀ ਨਜ਼ਰ ਆਉਂਦਾ ਹੈ।

ਅਵਲ ਹੋ ਕੇ ਲਾ ਮਕਾਨੀ ।
ਜ਼ਾਹਿਰ ਬਾਤਨ ਦਿਸਦਾ ਜਾਨੀ ।
ਰਹੀ ਨਾ ਮੇਰੀ ਨਾਮ ਨਿਸ਼ਾਨੀ ।
ਮਿਟ ਗਿਆ ਝਗੜਾ ਸ਼ੋਰ ।
ਸਾਧੋ ਕਿਸ ਨੂੰ ਕੂਕ ਸੁਣਾਵਾਂ ।
ਮੇਰੀ ਬੁਕਲ ਦੇ ਵਿਚ ਚੋਰ ।

ਜਿਤ ਵਲ ਵੇਖਾਂ ਦਿਸਦਾ ਉਹੀ ।
ਕਸਮ ਉਸੇ ਦੀ ਹੋਰ ਨਾ ਕੋਈ ।
ਵਹੋ ਮੋਹਕਮ ਫਿਰ ਗਈ ਧਰੋਈ ।
ਜਬ ਗੁਰ ਪਤਰੀ ਵਾਚੀ ।
ਨੀ ਸਹੀਓ ਮੈਂ ਗਈ ਕਵਾਚੀ ।
ਖੋਲ੍ਹ ਘੁੰਗਟ ਮੁਖ ਨਚੀ ।

ਜਾਂ ਮੈਂ ਰਮਜ਼ ਇਸ਼ਕ ਦੀ ਪਾਈ ।
ਮੈਂਨਾ ਤੂਤੀ ਮਾਰ ਗਵਾਈ ।
ਅੰਦਰ ਬਾਹਰ ਹੋਈ ਸਫਾਈ ।
ਜਿਤ ਵਲ ਵੇਖਾਂ ਤਿਤ ਵਲ ਯਾਰ ।
ਇਸ਼ਕ ਦੀ ਨਵੀਓਂ ਨਵੀਂ ਬਹਾਰ ।

ਹੀਰ ਰਾਂਝਣ ਦੇ ਹੋ ਗਏ ਮੇਲੇ ।
ਭੁਲੀ ਹੀਰ ਢੂੰਡੇਂਦੀ ਬੇਲੇ ।
ਰਾਂਝਣ ਯਾਰ ਬਗ਼ਲ ਵਿਚ ਖੇਲੇ ।
ਮੈਨੂੰ ਸੁੱਧ ਬੁੱਧ ਰਹੀ ਨਾ ਸਾਰ ।
ਇਸ਼ਕ ਦੀ ਨਵੀਓਂ, ਨਵੀਂ ਬਹਾਰ ।

ਪੀਆ ਬਸ ਕਰ ਬਹੁਤੀ ਹੋਈ ।
ਤੇਰਾ ਇਸ਼ਕ ਮੇਰੀ ਦਿਲਜੋਈ ।
ਤੇਰਾ ਤੁਧ ਬਿਨ ਅਵਰ ਨਾ ਕੋਈ ।
ਅੰਮਾ ਬਾਬਲ ਭੈਣ ਨਾ ਭਾਈ ।

ਜਬ ਵਸਲ ਵਸਾਲ ਬਣਾਈਐਗਾ ।
ਤਬ ਗੁੰਗੇ ਕਾ ਗੁੜ ਖਾਈਐਗਾ ।
ਸਿਰ ਪੈਰ ਨਾ ਆਪਣਾ ਪਾਈਐਗਾ ।
ਮੇਰੀ ਸੁੱਧ ਬੁੱਧ ਰਹੀ ਨਾ ਕਾਈ ।

ਇਹ ਹੈ ਉਹ ਰੰਗ, ਜਿਸ ਵਿਚ ਬੁਲ੍ਹਾ ਆਪੇ ਨੂੰ ਪਛਾਣ ਕੇ ਗਾ ਉਠਿਆ । ਇਹ ਸੂਫੀ ਦੀ ਇੰਤਹਾਈ ਮੰਜ਼ਲ ਹੈ, 'ਹਮਾ ਓਸਤ' ਵਾਲੀ । ਇਹੋ ਵੇਦਾਂਤੀਆਂ ਦਾ ਅਦ੍ਵੈਤਵਾਦ ਹੈ, ਜਿਸ ਵਿਚ ਵਿਚਰਨ ਵਾਲਾ ਅਸਲ ਅਰਥਾਂ ਵਿਚ ਸੂਫੀ ਹੁੰਦਾ ਹੈ । ਇਸ ਅਵਸਥਾ ਵਿਚ ਹਿੰਦੂ ਮੁਸਲਿਮ, ਈਰਾਨੀ ਅਫਗਾਨੀ, ਮੋਮਨ ਕਾਫ਼ਿਰ ਦੇ ਸਭ ਝਗੜੇ ਚੁਕੇ ਜਾਂਦੇ ਹਨ, ਸਭ ਕੈਦਾਂ ਖਤਮ ਹੋ ਜਾਂਦੀਆਂ ਹਨ । ਬੁਲ੍ਹਾ ਵੀ ਇਥੇ ਪਹੁੰਚ ਕੇ ਗਾ ਉਠਿਆ ਸੀ :—

ਭੱਠ ਨਮਾਜ਼ਾਂ ਚਿੱਕੜ ਰੋਜ਼ੇ, ਕਲਮੇ ਤੇ ਫਿਰ ਗਈ ਸਿਆਹੀ ।
ਬੁਲ੍ਹਾ ਸ਼ਾਹ ਸ਼ਹੁ ਨੂੰ ਮਿਲਿਆ, ਭੁਲੀ ਫਿਰੇ ਲੁਕਾਈ ।

ਇਹ ਕਵੀ ਜਿਨ੍ਹਾਂ ਦਾ ਵਰਣਨ ਅਸੀਂ ਉਤੇ ਕੀਤਾ ਹੈ, ਪੰਜਾਬੀ ਦੀ ਸੂਫੀ ਕਵਿਤਾ ਦੇ ਵਖ ਵਖਰੇ ਰੰਗਾਂ ਦੇ ਪ੍ਰਤੀਨਿਧ ਹਨ । ਇਨ੍ਹਾਂ ਤੋਂ ਛੁਟ ਸ਼ਾਹ ਸ਼ਰਫ, ਅਲੀ ਹੈਦਰ, ਮੀਰਾਂ ਸ਼ਾਹ ਜਾਲੰਧਰੀ ਹੋਰ ਕੁਝ ਉਘੇ ਸੂਫੀ ਹਨ । ਵਾਰਸ ਅਤੇ ਹਾਸ਼ਮ ਜਿਹੇ ਕਿੱਸਾ-ਲਿਖਾਰੀਆਂ ਨੂੰ ਵੀ ਕਈ ਸੂਫੀਆਂ ਵਿਚ ਗਿਣ ਲੈਂਦੇ ਹਨ । ਕਾਰਨ ਇਹ ਹੈ ਕਿ ਇਨ੍ਹਾਂ ਕਵੀਆਂ ਨੇ ਹੀਰ ਰਾਂਝੇ, ਸੱਸੀ ਪੁਨੂੰ, ਲੈਲਾ ਮਜਨੂੰ ਆਦਿ ਦੇ ਦੁਨਿਆਵੀ ਪਿਆਰ ਨੂੰ ਅਭੇਦਤਾ (ਫਨਾ) ਦੇ ਦਰਜੇ ਤਕ ਪਹੁੰਚਾ ਦਿਤਾ । ਸੂਫੀ ਇਸ਼ਕ ਵਿਚ ਸੱਚ ਇਸ਼ਕ ਦੀ ਝਲਕ ਵੇਖਦਾ ਹੈ ।

ਪੰਜਾਬੀ ਸੂਫੀ ਕਵਿਤਾ ਦੀ ਠੀਕ ਸਮਝ ਲਈ, ਸਿੱਖ ਕਵਿਤਾ ਤੇ ਇਸ ਇਸ ਵਿਚ ਅੰਤਰ ਸਮਝ ਲੈਣਾ ਵੀ ਜ਼ਰੂਰੀ ਹੈ । ਦੋਹਾਂ ਮਤਾਂ ਦੀਆਂ ਬੁਨਿਆਦੀ ਗੱਲਾਂ ਵਿਚ ਇਤਨਾ ਫਰਕ ਨਹੀਂ ਜਿਤਨਾ ਇਨ੍ਹਾਂ ਦੇ Method ਵਿਚ ਹੈ । ੧—ਸੂਫੀ ਦਾ ਨਿਸ਼ਾਨਾ ਰੱਬ ਨੂੰ ਆਪਣੇ ਅੰਦਰ ਰਖਣਾ ਹੈ, ਸੋਈ ਸਿੱਖ ਦਾ ਹੈ । ੨—ਸੂਫੀ 'ਖੁਦੀ' ਨੂੰ ਰੱਬ ਤੋਂ ਵਿਛੋੜੇ ਦਾ ਕਾਰਣ ਮੰਨਦਾ ਹੈ, ਇਹੀ ਸਿਖੀ ਸਿਧਾਂਤ ਹੈ । ਸਿੱਖੀ ਵਿਚ 'ਖੁਦੀ' ਲਈ ਲਫ਼ਜ਼ 'ਹਉਮੈਂ' ਹੈ । ੩—ਤਾਂ ਫੇਰ

ਰੱਬ ਦੀ ਪ੍ਰਾਪਤੀ ਦਾ ਰਾਹ ਵੀ ਹਉਮੈ ਨੂੰ ਮਾਰ ਕੇ ਲਭਿਆ ਜਾ ਸਕਦਾ ਹੈ। ਇੱਥੋਂ ਤਕ ਦੋਵੇਂ ਮਤ ਸਹਿਮਤ ਹਨ। ਪਰ ਅੱਗੋਂ ਫਰਕ ਆ ਪੈਂਦਾ ਹੈ, ਇਹ ਫਰਕ ਸਾਧਨ (Method) ਦਾ ਹੈ।

ਸੂਫੀ ਰੱਬ ਨੂੰ ਪਛਾਣ ਕੇ, ਆਪੇ ਤੋਂ ਬੇਖ਼ੁਦ ਹੋ ਕੇ, ਆਪਣਾ ਮੰਤਵ ਪੂਰਾ ਕਰਦਾ ਹੈ, ਪਰ ਸਿੱਖ ਹਉਮੈ ਨੂੰ ਗੁਰੂ ਦੀ ਮਤਿ ਦੇ ਅਧੀਨ ਕਰਕੇ ਇਸ ਕੂੜ ਦੀ ਪਾਲ ਨੂੰ ਤੋੜਨਾ ਮੰਗਦਾ ਹੈ। ਸਿਖ ਮਸਤੀ ਨਹੀਂ ਚਾਹੁੰਦਾ, ਹਉਮੈ ਦੇ ਡੰਗ ਨੂੰ ਨਾਸ ਕਰਨਾ ਚਾਹੁੰਦਾ ਹੈ :-

ਮਨਸਾ ਮਾਰਿ ਮਨੈ ਮਹਿ ਰਾਖੈ
ਸਤਿਗੁਰ ਸ਼ਬਦ ਵਿਚਾਰੀ
ਸਿੰਙੀ ਸੁਰਤਿ ਅਨਹਦਿ ਵਾਜੈ
ਘਟਿ ਘਟਿ ਜੋਤਿ ਤੁਮਾਰੀ।

ਇਕ ਹੋਰ ਵੱਡਾ ਫ਼ਰਕ ਅਨੁਭਵ ਦੇ ਸਰੂਪ ਵਿਚ ਹੈ। ਸਿੱਖੀ ਵਿਚ ਅਨੁਭਵ communal ਸਮੂਹਕ ਹੈ, ਸੂਫੀਇਜ਼ਮ ਵਿਚ ਵਿਅਕਤੀਗਤ Individual। ਸਿਖ ਸਮਾਜ ਵਿਚ ਵਿਕਾਸ ਚਾਹੁੰਦਾ ਤੇ, ਸੂਫੀ ਸਿਰਫ਼ ਅਪਣੀ ਜ਼ਾਤ ਵਿਚ। ਇਸ ਪੱਖ ਤੋਂ ਸਿਖੀ ਸਿਧਾਂਤ ਦੀ ਸ੍ਰੇਸ਼ਟਤਾ ਜ਼ਾਹਰ ਹੈ।

ਆਤਮਕ ਉੱਨਤੀ ਲਈ ਸਾਧਨ ਦੋਹਾਂ ਦਾ ਇੱਕੋ ਹੈ : ਇਸ਼ਕ, ਪ੍ਰੇਮ— 'ਜਿਨਿ ਪ੍ਰੇਮ ਕੀਓ ਤਿਨ ਹੀ ਪ੍ਰਭ ਪਾਇਓ।' ਪਰ ਨਿਭਾ ਵਿਚ ਫੇਰ ਫਰਕ ਹੈ। ਸਿਖੀ ਵਿਚ ਇਸ਼ਕ ਪ੍ਰੇਮਾ-ਭਗਤੀ ਵਾਲਾ ਹੈ, ਨਿਮਾਣਿਆਂ ਵਾਲਾ, ਇਕ ਆਜਿਜ਼ ਇਸਤ੍ਰੀ ਵਾਲਾ ਜੋ ਅਪਣੇ ਸ਼ਹੁ ਨੂੰ ਰੀਝਾਉਣ ਲਈ ਹਾਰ ਕਰਦੀ ਤੇ ਉਸ ਦੀ ਮਿਹਰ ਲਈ ਮੰਨਤਾਂ ਮੰਨਦੀ ਹੈ। ਸਿਖੀ ਵਿਚ ਸੁਹਾਗਣ ਸਬੰਧੀ "ਹੋਂਦੈ ਤਾਣ ਨਿਤਾਣੀਆਂ, ਰਹਹਿ ਨਿਮਾਣੜੀਆਹ" ਦਾ ਹੁਕਮ ਆਇਆ ਹੈ। ਇਸ ਦੇ ਵਿਰੁਧ ਸੂਫੀ ਬਰੋਬਰ ਦੀ ਬਾਜ਼ੀ ਲਾਉਣ ਦੇ ਹੱਕ ਵਿਚ ਹੈ। ਉਹ ਆਪ ਆਸ਼ਕ ਬਣ, ਰੱਬ ਨੂੰ ਮਾਸ਼ੂਕ ਬਣਾ ਹਰ ਤਰ੍ਹਾਂ ਦੀ ਖੁਲ੍ਹ ਲੈਂਦਾ ਹੈ। ਵੇਖੋ :

ਕੜ੍ਹ ਕਲੇਜਾ ਕੀਤਮੁ ਬੇਰੇ!
ਸੋ ਭੀ ਲਾਇਕ ਨਾਹੀ ਤੇਰੇ।
ਹੋਰ ਤਉਫ਼ੀਕ ਨਾਹੀ ਕਿਛੁ ਮੇਰੇ
ਪੀਓ ਕਟੋਰਾ ਪਾਣੀ ਦਾ। (ਸ਼ਾਹ ਹੁਸੈਨ)

ਤੁਸੀਂ ਹੁਣ ਮੈਂ ਸਹੀ ਸਿਆਤੇ ਹੋ
ਹਰ ਸੂਰਤ ਨਾਲ ਪਛਾਤੇ ਹੋ
ਜਾਤੇ ਹੋ ਤਾਂ ਜਾਤੇ ਹੋ
ਕੋਈ ਵਲ ਛਲ ਹੋਰ ਵਿਖਾਈਦਾ
ਹੁਣ ਕਿਸ ਤੋਂ ਆਪ ਲੁਕਾਈਦਾ ।

ਫੇਰ :— (ਬੁਲ੍ਹਾ)

ਬਸਿ ਕਰਿ ਜੀ ਹੁਣ ਬਸਿ ਕਰਿ ਜੀ
ਕਾਈ ਗਲਿ ਅਸਾਂ ਨਾਲ ਹੱਸ ਕਰ ਜੀ
ਤੂੰ ਮੋਇਆਂ ਨੂੰ ਮਾਰ ਨਾ ਮੁਕਦਾ ਸੈਂ
ਫੜਿ ਖ਼ੁੱਦੋ ਵਾਂਗੂ ਕੁਟਦਾ ਸੈਂ
ਗਲ ਕਰਦੇ ਸਾਂ ਗਲਿ ਘੁਟਦਾ ਸੈਂ
ਹੁਣ ਤੀਰ ਲਾਇਓ ਈ ਕਸ ਕਰ ਜੀ ?
ਤੁਸੀ ਛਪਦੇ ਸੋਂ ਅਸਾਂ ਪਕੜੇ ਹੋ
ਤੁਸੀ ਅਜੇ ਛਪਣ ਨੂੰ ਤਕੜੇ ਹੋ
ਅਸੀ ਹਿਰਦੇ ਅੰਦਰਿ ਜਕੜੇ ਹੋ
ਹੁਣ ਕਿੱਧਰ ਜਾਸੋ ਨਸ ਕਰ ਜੀ ?
ਬੁਲ੍ਹੇ ਸ਼ਾਹ ਤੇਰੇ ਅਸੀਂ ਬਰਦੇ ਸਾਂ
ਤੇਰਾ ਮੁਖ ਵੇਖਣ ਨੂੰ ਮਰਦੇ ਸਾਂ
ਤੇਰੀਆਂ ਅਰਜਾਂ ਮਿੰਨਤਾਂ ਕਰਦੇ ਸਾਂ
ਹੁਣ ਬੈਠ ਪਿੰਜਰ ਵਿਚ ਕਸ ਕਰ ਜੀ ?
ਬੁਲ੍ਹਾ ਸ਼ੌਹ ਅਸੀਂ ਤੇਰੇ ਪਿਆਰੇ ਹਾਂ
ਮੁਖ ਵੇਖਣ ਦੇ ਵਣਜਾਰੇ ਹਾਂ
ਕੁਝ ਅਸੀਂ ਭੀ ਤੈਨੂੰ ਪਿਆਰੇ ਹਾਂ
ਕਿ ਮੈਂਹੀਓਂ ਘੋਲ ਘੁਮਾਈ ਮੈਂ ਵਿਚ ਮੈਂ ਨਾ ਰਹੀ ਆ ਕਾਈ ।

ਹੁਣ ਬਾਬਾ ਫਰੀਦ ਨੂੰ ਦੇਖੋ ਉਹ ਇਕ ਨਿਮਾਣੀ ਇਸਤਰੀ ਦੇ ਰੂਪ ਵਿਚ ਵਿਚਰ ਰਿਹਾ ਹੈ।

ਫਰੀਦਾ ਕਾਲੀਂ ਜਿਨੀ ਨ ਰਾਵਿਆ ਧਉਲੀ ਰਾਵੈ ਕੋਇ
ਕਰ ਸਾਂਈ ਸਿਉ ਪਿਰਹੜੀ, ਰੰਗ ਨਵੇਲਾ ਹੋਇ।

ਨਿਵਣੁ ਸੁ ਅਖਰ ਖਵਣੁ ਗੁਣ ਜਿਹਬਾ ਮੰਣੀਆ ਮੰਤ
ਇਹ ਤ੍ਰੈ ਭੈਣੇ ਵੇਸ ਕਰਿ ਤ ਵਸਿ ਆਵੀ ਕੰਤ।

ਫਰੀਦਾ ਥੀਉ ਪਵਾਹੀ ਦੱਭੁ, ਜੇ ਸਾਂਈਂ ਲੋੜਹਿ ਸੱਭੁ
ਇਕ ਛਿਜਹਿ ਬਿਆ ਲਤਾੜੀਅਹਿ, ਤਾਂ ਸਾਂਈਂ ਦੇ ਦਰ ਵਾੜੀਅਹਿ

ਬੁਲ੍ਹਾ ਆਸ਼ਕ ਹੈ, ਫਰੀਦ ਇਕ ਨਿਮਾਣੀ ਇਸਤ੍ਰੀ। ਉਹ ਪਰੇਮ-ਖੇਡ ਵਿਚ ਬੁਲ੍ਹੇ ਵਰਗੀ ਪੁਲ੍ਹ ਨਹੀਂ ਲੈਂਦਾ, ਜੇ ਕਿਧਰੇ ਲੈਂਦਾ ਵੀ ਹੈ ਤਾਂ ਛੇਤੀ ਹੀ ਪਛੋਤਾਵਾ ਵੀ ਕਰਨ ਲਗ ਜਾਂਦਾ ਹੈ :—

ਫ਼ਰੀਦਾ ਜੇ ਜਾਣਾ ਤਿਲ ਥੋੜੜੇ ਸੰਮਲਿ ਬੁਕੁ ਭਰੀ
ਜੇ ਜਾਣਾ ਸਹੁ ਨੰਢੜਾ ਤਾਂ ਥੋੜਾ ਮਾਣੁ ਕਰੀ

ਇਹੀ ਕਾਰਣ ਹੈ ਕਿ ਸ਼ੇਖ ਫਰੀਦ ਦੀ ਕਵਿਤਾ ਸੂਫੀ ਰੰਗ ਨਾਲੋਂ ਵਧੇਰੇ ਭਗਤੀ ਦੇ ਰੰਗ ਵਾਲੀ ਹੈ। ਇਸ ਲਿਹਾਜ਼ ਵਿਚ ਉਹ ਸਿਖ ਗੁਰੂਆਂ ਦੇ ਵਧੇਰੇ ਨੇੜੇ ਹੈ।

ਇਸ ਸੂਫੀ ਕਵਿਤਾ ਅਤੇ ਸਿਖ ਕਵਿਤਾਂ ਦੇ ਪਰਸਪਰ ਭੇਦ ਦੀ ਰੋਸ਼ਨੀ ਵਿਚ ਭਾਈ ਵੀਰ ਸਿੰਘ ਤੇ ਥੋੜੀ ਜਿਹੀ ਚਰਚਾ ਬੜੀ ਲਾਭਦਾਇਕ ਹੋਵੇਗੀ।

ਆਮ ਤੌਰ ਤੇ ਭਾਈ ਵੀਰ ਸਿੰਘ ਨੂੰ ਸਿੱਖ–ਧਾਰਾ ਦਾ ਕਵੀ ਕਿਹਾ ਜਾਂਦਾ ਹੈ,ਪਰ ਲੇਖਕ ਇਸ ਖਿਆਲ ਨਾਲ ਸਹਿਮਤ ਨਹੀਂ। ਭਾਈ ਵੀਰ ਸਿੰਘ ਆਪਣੀ ਕਵਿਤਾ ਦੇ ਆਧਾਰ ਤੇ ਸੂਫੀਆਂ ਦੇ ਬਹੁਤ ਨੇੜੇ ਤੇ ਸਿਖੀ ਤੋਂ ਦੂਰ। ਭਾਈ ਵੀਰ ਸਿੰਘ ਦੀ ਕਵਿਤਾ ਦੇ ਮੁਖ ਵਿਸ਼ੇ ਹਨ : ਸੁੰਦਰਤਾ, ਖੇੜਾ, ਰਸ, ਆਪਾ-ਮਸਤੀ ਬੇਹੋਸ਼ੀ, ਵਲਵਲਾ, ਗੁਲ ਦਊਦੀਆਂ। ਇਨ੍ਹਾਂ ਵਿਚ ਭਾਈ ਸਾਹਿਬ ਦਾ ਸਿਧਾਂਤ ਇਹ ਹੈ ਕਿ ਸੁੰਦਰਤਾ ਅਰਸ਼ਾਂ ਤੋਂ ਆਉਂਦੀ ਹੈ : ਉਹ ਲਿਖਦੇ ਹਨ—

ਚਾਨਣ ਜਿਵੇਂ ਅਕਾਸ਼ੋਂ ਆਵੇ ਸ਼ੀਸ਼ਿਆਂ ਤੇ ਪੈ ਚਮਕੇ।
ਤਿਵੇਂ ਸੁੰਦਰਤਾ ਅਰਸ਼ੋਂ ਆਵੇ, ਸੁਹਣਿਆਂ ਤੇ ਪੈ ਚਮਕੇ।

ਇਹ ਨਰੋਲ ਸੂਫੀ ਸਿਧਾਂਤ ਹੈ ਜਿਵੇਂ ਕਿ ਉਤੇ ਦਸਿਆ ਜਾ ਚੁੱਕਾ ਹੈ।

'ਤ੍ਰੇਲ ਤੁਪਕੇ' ਵਿਚ 'ਪਿਆਰ' ਨੂੰ ਸ੍ਰਿਸ਼ਟੀ ਦੀ ਉਤਪਤੀ ਦਾ ਕਾਰਣ ਮੰਨਿਆ ਹੈ, ਇਹ ਵੀ ਸੂਫੀਆਂ ਦਾ ਇਕ ਕੇਂਦਰੀ ਖਿਆਲ ਹੈ।

ਨਿੱਤ ਪਯਾਰ ਖਿੱਚ ਲਿਆਂਵਦਾ
ਕਰੇ ਅਰੂਪੋਂ ਰੂਪ,
ਅਰਸ਼ੀ ਪ੍ਰੀਤਮ ਹੈ ਰੂਪੀ
ਨਿਤ ਫਿਰ ਕਰੇ ਅਰੂਪ।

ਭਾਈ ਵੀਰ ਸਿੰਘ 'ਬੇ ਖੁਦੀ' ਦਾ ਮੁਤਾਲਸ਼ੀ ਹੈ, ਇਹ ਵੀ ਸੂਫੀਆਂ ਦੀ ਇਕ ਵਿਸ਼ੇਸ਼ਤਾਈ ਹੈ ਨਾ ਕਿ ਗੁਰ ਸਿੱਖ ਦੀ :—

ਕਿਉਂ ਹੋਇਆ ? ਕੀਕੂੰ ਹੋਇਆ ਖਪ ਖਪ ਮੁਏ ਸਿਆਣੇ
ਉਸ ਰਾਹੇ ਤੂੰ ਪਵਾਂ ਕਿਉਂ ਜਿੰਦੇ ! ਜਿਸ ਰਾਹ ਪੂਰ ਮੁਹਾਣੇ
ਭਟਕਣ ਛੱਡ ਲਟਕ ਲਾ ਇੱਕੋ ਖੀਵੀ ਹੋ ਸੁਖ ਮਾਣੀਂ
ਹੋਸ਼ਾਂ ਨਾਲੋਂ ਮਸਤੀ ਚੰਗੀ ਰਖਦੀ ਸਦਾ ਟਿਕਾਣੇ।

ਭਾਈ ਸਾਹਿਬ ਦਾ ਪ੍ਰੇਮ ਭਾਵ ਵੀ ਸੂਫੀਆਂ ਨਾਲ ਮਿਲਦਾ ਹੈ। ਉਨ੍ਹਾਂ ਦਾ ਇਸ਼ਕ ਦਾ ਅਨੁਭਵ ਨਿਜੀ ਹੈ, ਸਾਧ ਸੰਗਤ ਵਾਲਾ ਨਹੀਂ। ਦੇਖੋ 'ਅਣਡਿੱਠਾ ਦਾਤਾ' ਨਾਂ ਦੀ ਕਵਿਤਾ :—

ਬੁਲ੍ਹਾਂ ਅਧਖੁਲ੍ਹਿਆਂ ਨੂੰ, ਹਾਇ ! ਮੇਰ ਬੁਲ੍ਹਾਂ ਅਧਮੀਟਿਆਂ ਨੂੰ
ਛੁਹ ਗਿਆ ਨੀ, ਲਗ ਗਿਆ ਨੀ, ਕੌਣ ਕੁਛ ਲਾ ਗਿਆ !
ਸੁਾਦ ਨੀ ਅਗੰਮੀ ਆਯਾ ਰੋਮ ਝਰਨਾਟ ਛਿੜੀ,
ਲੂੰ ਲੂੰ ਲਹਿਰ ਉਠਿਆ ਤੇ ਰੰਗ ਮਿੱਠਾ ਆ ਗਿਆ
ਹੋਈ ਹਾਂ ਸੁਆਦ ਸਾਰੀ
ਆਪੇ ਤੋਂ ਮੈਂ ਆਪ ਵਾਰੀ
ਐਸੀ ਰਸ-ਭਰੀ ਹੋਈ
ਸੁਾਦ ਸਾਰੇ ਖਾ ਗਿਆ।

ਇਹ ਨਿਜੀ ਰੂਪ ਦਾ ਅਨੁਭਵ ਹੈ, ਸਮਾਜਕ ਰੂਪ ਦਾ ਨਹੀਂ, ਦਰ ਅਸਲ ਆਪਣੇ ਜਿਸ ਮਨ ਦੀ ਨਵੇਕਲੀ ਦੁਨੀਆਂ ਵਿਚ ਭਾਈ ਸਾਹਿਬ ਜੀ ਵਿਚਰਨਾ ਭਾਲਦੇ ਹਨ, ਉਹ ਸੂਫੀ ਦੀ ਮਸਤੀ ਵਾਲੀ ਦੁਨੀਆ ਹੈ।

ਭਾਈ ਸਾਹਿਬ ਦਾ ਇਸ਼ਕ ਦਾ ਬਿਆਨ ਵੀ ਵਿਸ਼ੇਸ਼ ਭਾਂਤ (Typically) ਸੂਫੀਆਂ ਵਾਲਾ ਹੈ। ਇਹ ਉਨ੍ਹਾਂ ਦੀਆਂ ਨਜ਼ਮਾਂ 'ਨੈਣਾਂ ਨੇ ਮਾਰ ਮੁਕਾ ਲਿਆ" ਤੇ 'ਸਾਈਂ' ਲਈ ਤੜਪ' ਵਿਚ ਪਰਗਟ ਹੁੰਦਾ ਹੈ।

ਇਹ ਕੁਝ ਨੁਕਤੇ ਹਨ ਜਿਨ੍ਹਾਂ ਤੇ ਵਿਚਾਰ ਕਰਨ ਨਾਲ ਭਾਈ ਸਾਹਿਬ ਦੀ ਕਵਿਤਾ ਦਾ ਸੂਫੀ ਰੰਗ ਨਿਖਰਦਾ ਹੈ।

ਪੰਜਾਬੀ ਸੂਫੀ ਕਵਿਤਾ ਮੁਸਲਮਾਨ ਫਕੀਰਾਂ ਤੇ ਦਰਵੇਸ਼ਾਂ ਦੇ ਹਥਾਂ ਵਿਚ ਜੰਮੀ ਤੇ ਪਲੀ। ਇਨ੍ਹਾਂ ਦਾ ਆਪਣਾ ਜੀਵਨ ਉਚਾ ਤੇ ਸੁਚਾ ਹੁੰਦਾ ਸੀ। ਇਸ ਕਾਰਨ ਪੰਜਾਬੀ ਵਿਚ ਉਹ ਦਿਖਾਵਾ, ਦੰਭ ਤੇ ਮੁ-ਸ਼ਿਗਾਫੀ ਦਾਖਲ ਨਾ ਹੋ ਸਕੀ ਜੋ ਉਰਦੂ ਤੇ ਫਾਰਸੀ ਵਿਚ ਹੋਈ। ਉਰਦੂ ਤੇ ਫਾਰਸੀ ਵਿਚ ਹਕੀਕੀ ਨਾਲੋਂ ਮਜਾਜ਼ੀ ਰੰਗ ਵਧੇਰੇ ਮਿਲਦਾ ਹੈ। ਇਨ੍ਹਾਂ ਜ਼ਬਾਨਾਂ ਵਿਚ ਕਈ ਸ਼ਿਅਰਾਂ ਨੂੰ ਸਰੀਰਕ ਪਧਰ ਤੇ ਮਾਣਿਆ ਜਾ ਸਕਦਾ ਹੈ, ਪਰ ਪੰਜਾਬੀ ਸੂਫੀ ਕਵਿਤਾ ਵਿਚ ਇਹ ਸੰਭਾਵਨਾ ਉਕੀ ਹੀ ਨਹੀਂ। ਇਥੇ ਮਾਸ਼ੂਕ ਜਾਂ ਪ੍ਰਿਅ ਦੇ ਬਿਆਨ ਨੂੰ ਕਾਮ ਉਤੇਜਤ ਹੋਣ ਨਹੀਂ ਦਿਤਾ ਗਿਆ। ਫਰੀਦ ਜੀ ਦਾ ਪਿਆਰ ਤਾਂ ਉਂਝ ਹੀ ਨਿਮਾਣਾ ਹੈ। ਬੁਲ੍ਹਾ ਜਿਸ ਨੂੰ ਅਸਾਂ ਸਿਖਰ ਦਾ ਸੂਫੀ ਮੰਨਿਆ ਹੈ ਉਹ ਵੀ ਪਿਆਰ ਨੂੰ ਵਾਸ਼ਨਾ-ਭਾਵ ਤੋਂ ਅਲਿਪਤ ਹੀ ਰਖਦਾ ਹੈ। ਵੇਖੋ:—

ਰਾਂਝਾ ਜੋਗੀੜਾ ਬਣ ਆਇਆ ਨੀ।
ਵਾਹ ਵਾ ਜੋਗੀੜਾ ਬਣ ਆਇਆ ਨੀ।

ਇਸ ਜੋਗੀ ਦੇ ਨੈਣ ਕਟੋਰੇ
ਬਾਜ਼ਾਂ ਵਾਂਗੂ ਲੈਂਦੇ ਡੋਰੇ

ਮੁਖ ਵੇਖਿਆਂ ਦੁਖ ਜਾਵਣ ਝੋਰੇ
ਇਨ੍ਹਾਂ ਅਖੀਆਂ ਨੇ ਲਾਲ ਲਖਾਇਆ ਨੀ
ਰਾਂਝਾ ਜੋਗੀੜਾ ਬਣ ਆਇਆ ਨੀ।

ਇਸ ਜੋਗੀ ਦੀ ਕੀ ਨਸ਼ਾਨੀ
ਕੰਨ ਵਿਚ ਮੁੰਦਰਾਂ ਗਲ ਵਿਚ ਗਾਨੀ
ਸੂਰਤ ਉਸ ਦੀ ਯੂਸਫ ਸਾਨੀ।

ਉਸ ਅਲਫੋਂ ਅਹਿਦ ਬਣਾਇਆ ਨੀ ।
ਰਾਂਝਾ ਜੋਗੀੜਾ ਬਣ ਆਇਆ ਨੀ ।

ਹੋਰ ਵੇਖੋ :—

ਦਸਤ ਕੰਙਣ ਬਾਹੀਂ ਚੂੜੀਆਂ ਗਲ ਨੌਰੰਗ ਚੋਲਾ ।
ਰਾਂਝਣ ਮੈਨੂੰ ਕਰ ਗਿਆ ਕੋਈ ਰਾਵਲ ਰੋਲਾ ।
ਹੁਣ ਮੈਨੂੰ ਦੁਖ ਪੈ ਗਏ ਸੂਲਾਂ ਦਾ ਘੇਰਾ ।
ਮੈਂ ਉਡੀਕਾਂ ਕਰ ਰਹੀ ਕਦੀ ਆ ਪਾ ਫੇਰਾ ।

ਉਰਦੂ ਤੇ ਫਾਰਸੀ ਦੇ ਸੂਫੀ ਸ਼ਾਇਰਾਂ ਵਿਚ ਤੁਹਾਨੂੰ ਇਹ ਗੱਲ ਨਹੀਂ ਮਿਲੇਗੀ । ਉਥੇ ਜਿੰਨਾ ਚਿਰ ਜ਼ੁਲਫ, ਕਾਕਿਲ, ਅਬਰੂ, ਮਿਯਗਾਨ, ਲਬ, ਦਿਹਨ, ਦਿਲ, ਜਿਗਰ ਚੀਰਨ, ਗ਼ਬਗ਼ਬ, ਆਦਿ ਨਾ ਲੈ ਆਉਣ, ਨਕਸ਼ਾ ਨਹੀਂ ਬਝਦਾ ਹੈ । ਗ਼ਾਲਿਬ ਆਪ ਇਸ ਕਮਜ਼ੋਰੀ ਤੋਂ ਵਾਕਿਫ ਹੈ ਅਤੇ ਇਕਬਾਲ ਕਰਦਾ ਹੈ :—

ਮਕਸਦ ਹੈ ਨਾਜ਼ੋ ਗ਼ਮਜ਼ਾ ਵਲੇ ਗੁਫਤਗੂ ਮੇਂ ਕਾਮ,
ਚਲਤਾ ਨਹੀਂ ਹੈ ਦਸ਼ਨਾ ਵ ਖ਼ੰਜਰ ਕਹੇ ਬਗ਼ੈਰ ।
ਹਰ ਚੰਦ ਹੋ ਮੁਸ਼ਾਹਦਾ ਏ ਹੱਕ ਕੀ ਗੁਫਤਗੂ,
ਬਨਤੀ ਨਹੀਂ ਹੈ ਬਾਦਾ ਵ ਸਾਗ਼ਰ ਕਹੇ ਬਗ਼ੈਰ ।

ਪੰਜਾਬ ਸੂਫੀ ਕਵੀਆਂ ਨੇ, ਭਾਵੇਂ ਉਹ ਫਾਰਸੀ ਅਰਬੀ ਦੇ ਆਲਮ ਵੀ ਸਨ, ਆਪਣੀ ਕਵਿਤਾ ਵਿਚ ਪੰਜਾਬੀਅਤ ਭਰੀ । ਜਿਥੇ ਮਨਸੂਰ, ਜ਼ਕਰੀਏ ਤੇ ਯੂਸਫ ਦਾ ਜ਼ਿਕਰ ਹੁੰਦਾ ਸੀ ਉਥੇ ਰਾਂਝੇ ਤੇ ਕ੍ਰਿਸ਼ਨ ਨੂੰ ਵੀ ਨਾਲ ਰਲਾ ਲਿਆ ।

ਇਹ ਜੋ ਮੁਰਲੀ ਕਾਨ੍ਹ ਵਜਾਈ
ਮੇਰੇ ਦਿਲ ਨੂੰ ਚੋਟਕ ਲਾਈ
ਆਹੀਂ ਨਾਰੇ ਕਰਦੀ ਆਹੀ
ਮੈਂ ਰੋਵਾਂ ਜ਼ਾਰੋ ਜ਼ਾਰ ।

ਅਤੇ ਪ੍ਰਿੰ: ਤੇਜਾ ਸਿੰਘ ਦੇ ਕਥਨ ਅਨੁਸਾਰ "ਨਜਦ ਦੇ ਜੰਗਲਾਂ ਦੀ ਥਾਂ ਸੱਸੀ ਦੇ ਥਲਾਂ ਨੇ ਮੱਲ ਲਈ ਅਤੇ ਦਜਲੇ ਦੀ ਥਾਂ ਝਨਾਂ ਸੁਕਣ ਲਗਾ । ਮੂਸਾ

ਦੇ ਇੱਜੜਾਂ ਦੀ ਥਾਂ ਰਾਂਝੇ ਦੀ ਸੁਰੀਲੀ ਬੰਸਰੀ ਮਗਰ ਕੁੰਢੀਆਂ ਤੇ ਬੂਰੀਆਂ ਦੇ ਵੱਗ ਭਜਦੇ ਦਿੱਸਣ ਲਗੇ।"

ਈਰਾਨੀ ਸੂਫੀਆਂ ਦੀਆਂ ਮਹਿਫਲਾਂ ਵਿਚ ਸ਼ਰਾਬ ਦੇ ਦੌਰਾਂ ਦਾ ਜ਼ਿਕਰ ਹੁੰਦਾ ਸੀ, ਉੱਥੇ ਹੁਣ ਕੱਤਣ ਤੁੰਮਣ ਦਾ ਜ਼ਿਕਰ ਹੋਣ ਲਗਾ। ਪੰਜਾਬੀ ਸੂਫੀ ਆਮ ਲੋਕਾਂ ਲਈ ਕਵਿਤਾ ਰਚਦੇ ਸਨ ਅਤੇ ਉਨ੍ਹਾਂ ਦੇ ਅਨੁਭਵ ਵਿਚ ਚਰਖਾ ਛੱਲੀ, ਸੂਤ, ਪੱਛੀ, ਤਾਣੀ, ਹੱਥੀ, ਮੁੱਢਾਂ, ਆਦਿ ਵਧੇਰੇ ਆਉਂਦਾ ਸੀ। ਇਸੇ ਕਰ ਕੇ ਉਨ੍ਹਾਂ ਦੀ ਕਵਿਤਾ ਛੇਤੀ ਹੀ ਹਰ-ਮਨ ਪਿਆਰੀ ਹੋ ਗਈ।

# ੧੦

# ਫਾਰਸੀ ਪਿੰਗਲ ਤੇ ਪੰਜਾਬੀ ਕਵਿਤਾ

ਹਰ ਇਕ ਭਾਸ਼ਾ ਦੀ ਕਵਿਤਾ ਦਾ ਆਪਣਾ ਵਿਸ਼ੇਸ਼ ਛੰਦ-ਰੂਪ ਹੁੰਦਾ ਹੈ ਜੋ ਉਸ ਭਾਸ਼ਾ ਦੇ ਸੁਭਾ ਤੇ ਧੁਨੀ-ਉਚਾਰਨ ਤੇ ਨਿਰਭਰ ਹੁੰਦਾ ਹੈ। ਪੰਜਾਬੀ ਛੰਦ ਦਾ ਆਧਾਰ ਤੋਲ ਜਾਂ ਵਜ਼ਨ ਤੇ ਹੈ। ਇਹ ਤਿੰਨ ਪਰਕਾਰ ਦਾ ਹੁੰਦਾ ਹੈ :—(੧) ਵਰਣਿਕ, (੨) ਮਾਤ੍ਰਿਕ (੩) ਗਣਿਕ 'ਵਰਣਿਕ' ਵਿੱਚ ਸਿੱਧਾ ਹੀ ਅੱਖਰਾਂ ਦੀ ਗਿਣਤੀ ਕਰ ਲੈਂਦੇ ਹਨ। ਕਬਿਤ, ਸੱਵਯਾ, ਕੋਰੜਾ ਆਦਿ ਇਸ ਵੰਨਗੀ ਦੀਆਂ ਰਚਨਾਵਾਂ ਹਨ।

'ਮਾਤ੍ਰਿਕ' ਵਿੱਚ ਮਾਤ੍ਰਾਂ ਦੀ ਗਿਣਤੀ ਦਾ ਦਸਤੂਰ ਹੈ, ਅੱਖਰਾਂ ਤੇ ਗਣਾਂ ਦਾ ਨਹੀਂ। ਚੌਪਈ, ਦੋਹਿਰਾ, ਸੋਰਠਾ, ਰੋਲਾ, ਕੁੰਡਲੀਆ, ਸਿਰਖੰਡੀ, ਆਦਿ ਇਸੇ ਪ੍ਰਕਾਰ ਦੇ ਛੰਦ ਹਨ।

'ਗਣ ਛੰਦ' ਵਿੱਚ ਛੰਦ ਦੀ ਚਾਲ ਨੂੰ ਗਣਾਂ ਦੇ ਹਿਸਾਬ ਨਾਲ ਬੰਨ੍ਹਦੇ ਹਨ। ਭੁਜੰਗ ਪ੍ਰਯਾਤ, ਤੋਟਕ ਆਦਿ ਇਸ ਸ਼੍ਰੇਣੀ ਨਾਲ ਸੰਬੰਧ ਰਖਦੇ ਹਨ। ਸਾਡੇ ਪੁਰਾਣੇ ਪਿੰਗਲ ਵਿਚ ਇਸ ਗਣ-ਪਰਬੰਧ ਉੱਤੇ ਬਹੁਤ ਜ਼ੋਰ ਦਿਤਾ ਗਿਆ ਹੈ। ਪਰ ਕਵੀ ਇਨ੍ਹਾਂ ਪ੍ਰਬੰਧਾਂ ਦੀ ਉਲੰਘਣਾ ਕਰਦੇ ਤੇ ਖੁਲ੍ਹਾਂ ਮਾਣਦੇ ਆਏ ਹਨ।

ਫ਼ਾਰਸੀ ਅਰਬੀ ਛੰਦ ਦਾ ਮੂਲ 'ਦਬਾਉ' ਜਾਂ 'ਜ਼ੋਰ' ਤੇ ਹੈ। ਇਸ ਵਿਚ ਅੱਖਰ ਸਾਕਨ (ਹਲੰਤ) ਹੁੰਦੇ ਹਨ ਜਾਂ ਮੁਤਹਰਕ (ਸਸ੍ਵਰ)। ਸਾਕਨ ਅੱਖਰ ਦੇ

ਮੁਕਾਬਲੇ ਵਿਚ ਸਾਕਨ ਤੇ ਮੁਤਹਰਕ ਦੇ ਮੁਕਾਬਲੇ ਵਿਚ ਮੁਤਹੱਰਕ ਅੱਖਰ ਆਉਣ ਦੀ ਸ਼ਰਤ ਹੈ। ਜੇ ਇਹ ਤਰਤੀਬ ਨਹੀਂ ਰਹਿੰਦੀ ਤਾਂ ਦੋਹਾਂ ਮਿਸਰਿਆਂ ਦਾ ਵਜ਼ਨ ਠੀਕ ਨਹੀਂ ਰਹਿੰਦਾ ਅਤੇ ਛੰਦ ਦੀ ਤੋਰ ਵਿਚ ਵਿਘਨ ਪੈ ਜਾਂਦਾ ਹੈ ਜਿਸ ਨੂੰ 'ਸਕਤਾ ਪੈਣਾ' ਆਖਦੇ ਹਨ। ਫ਼ਾਰਸੀ ਪਿੰਗਲ ਵਿਚ ਇਕ ਹੋਰ ਔਖਿਆਈ ਸੂਰ ਅੱਖਰਾਂ ਦੀ ਹੈ, ਜਿਹੜੇ ਕਦੀ ਡਿੱਗ ਪੈਂਦੇ ਹਨ ਅਤੇ ਕਦੇ ਸਥਿਰ ਹੋ ਜਾਂਦੇ ਹਨ। ਇਸ ਕਾਰਨ ਫ਼ਾਰਸੀ ਤੋਲ ਨੂੰ ਨਿਭਾਣਾ ਬੜਾ ਕਠਿਣ ਕੰਮ ਹੈ।

ਇਸ ਵਕਤ ਪੰਜਾਬੀ ਵਿਚ ਫ਼ਾਰਸੀ-ਅਰਬੀ ਪਿੰਗਲ ਦੇ ਕਈ ਤੋਲ ਪਰਚਲਤ ਹਨ। ਇਨ੍ਹਾਂ ਵਿਚੋਂ ਬਹੁਤੇ ਉਰਦੂ ਦੇ ਰਸਤੇ ਪੰਜਾਬੀ ਵਿਚ ਆਏ ਹਨ। ਅਤੇ ਸੈ ਵਿਸਵਾ ਅਭੋਲ ਹੀ ਆ ਦਾਖ਼ਲ ਹੋਏ ਹਨ, ਕਿਸੇ ਸੁਚੇਤ ਜਤਨ ਦਾ ਸਿੱਟਾ ਨਹੀਂ। ਕਵੀਆਂ ਅੰਦਰ ਛੰਦਕ-ਸੂਝ ਕੁਦਰਤ ਵਲੋਂ ਹੀ ਰਖੀ ਹੁੰਦੀ ਹੈ। ਕੋਈ ਸ਼ਿਅਰ ਸੁਣਿਆ, ਉਸ ਦੀ ਬਹਿਰ ਅੰਦਰ ਆ ਵਸੀ। ਵਕਤ ਆਉਣ ਤੇ ਉਸ ਉੱਤੇ ਕੁਝ ਲਿੱਖ ਦਿੱਤਾ। ਉਹ ਫ਼ਾਰਸੀ ਬਹਿਰ ਸੀ; ਕਵੀ ਦੀ ਰਚਨਾ ਵੀ ਫ਼ਾਰਸੀ ਬਹਿਰ ਅਨੁਸਾਰ ਢੱਲ ਗਈ। ਉਸ ਨੂੰ ਲਿਖਣ ਲਗਿਆਂ ਉਚੇਚ ਕੋਈ ਨਹੀਂ ਹੋਇਆ। ਜਾਂ ਫੇਰ, ਉਰਦੂ ਫ਼ਾਰਸੀ ਦੀ ਕੋਈ ਕਵਿਤਾ ਪਸੰਦ ਆ ਗਈ। ਉਸ ਦਾ ਅਨੁਵਾਦ ਕਰਨ ਲਗਿਆਂ ਉਸ ਦੀ ਬਹਿਰ ਵੀ ਆਪ ਮੁਹਾਰੇ ਨਕਲ ਹੋ ਗਈ। ਫ਼ਾਰਸੀ ਪਿੰਗਲ ਦੀਆਂ ਬਹੁਤ ਸਾਰੀਆਂ ਬਹਿਰਾਂ ਇਸੇ ਤਰ੍ਹਾਂ ਪੰਜਾਬੀ ਵਿਚ ਆਈਆਂ ਹਨ। ਇਸ ਕਾਰਨ ਉਨ੍ਹਾਂ ਦੇ ਨਿਭਾ ਵਿਚ ਉਹ ਨਿਪੁੰਨਤਾ ਨਹੀਂ ਜਿਹੜੀ ਉਰਦੂ ਤੇ ਫ਼ਾਰਸੀ ਕਵੀਆਂ ਵਿਚ ਹੋਇਆ ਕਰਦੀ ਹੈ।

ਪੰਜਾਬੀ ਨੂੰ ਇਸ ਛੰਦ ਪਰਬੰਧ ਦੀ ਸਭ ਤੋਂ ਵਡੀ ਦੇਣ ਗ਼ਜ਼ਲ ਹੈ, ਇਸ ਕਾਰਨ ਬਹੁਤ ਫ਼ਾਰਸੀ ਛੰਦ ਗ਼ਜ਼ਲ ਵਿਚ ਹੀ ਵਰਤੇ ਗਏ ਹਨ। ਕੁਝ ਹੋਰ ਮਨ ਪਿਆਰੇ ਤੋਲ ਵੇਖੋ :—

(੧) ਹੁਸਨ ਵਾਲੇ ਜੋ ਵੇਖਣ ਨੂੰ ਬੜੇ ਅਣਜਾਣ ਲਗਦੇ ਨੇ
ਪਤਾ ਲਗਦਾ ਹੈ ਜਦ ਦਿਲ ਤੇ ਨਜ਼ਰ ਦੇ ਬਾਣ ਲਗਦੇ ਨੇ
(ਗ : ਸ : ਮਾਨ)

| | | | | | |
|---|---|---|---|---|---|
| ਮਫ਼ਾ | ਈ | ਲੁਨ | ਮਫ਼ਾ | ਈ | ਲੁਨ |
| ਹੁਸਨ | ਵਾ | ਲੇ | ਜੁਵੇ | ਖਣ | ਨੂੰ |
| ਪਤਾ | ਲਗ | ਦਾ | ਹਿਜੱਦ | ਦਿਲ | ਤੇ |

ਮਫਾ ਈ ਲੂਨ ਮਫਾ ਈ ਲੂਨ
ਬੜੇ ਅਣ ਜਾ ਣਲਗ ਦੇ ਨੇ
ਨਜ਼ਰ ਦੇ ਬਾ ਣਲਗ ਦੇ ਨੇ

(੨) ਘਟਾ ਬਣ ਕੇ ਜ਼ੁਲਫ਼ ਦੀ ਅੰਬਰਾਂ ਤੇ ਛਾ ਗਈ ਸਾਕੀ
ਮੇਰੀ ਹੁਣ ਫੇਰ ਪੀਣੇ ਤੇ ਤਬੀਅਤ ਆ ਗਈ ਸਾਕੀ

ਮਫਾ ਈ ਲੂਨ ਮਫਾ ਈ ਲੂਨ
ਘਟਾ ਬਣ ਕੇ ਜ਼ੁਲਫ਼ ਦੀ ਅੰ
ਮਿਰੇ ਹੁਣ ਫੇ ਰ ਪੀ ਣੇ ਤੇ

ਮਫਾ ਈ ਲੂਨ ਮਫਾ ਈ ਲੂਨ
ਬਰਾਂ ਤੇ ਛਾ ਗਈ ਸਾ ਕੀ
ਤਬੀ ਅਤ ਆ ਗਈ ਸਾ ਕੀ

(੩) ਆਈਆਂ ਬਿਜਲੀਆਂ ਮੇਰੇ ਲਈ ਤੂਫ਼ਾਨ ਆਏ ਨੇ
ਤੂੰ ਖ਼ੁਸ਼ ਹੋ ਆਲ੍ਹਣੇ ਮੇਰ, ਤੇਰੇ ਮਿਹਮਾਨ ਆਏ ਨ

ਮਫਾ ਈ ਲੂਨ ਮਫਾ ਈ ਲੂਨ
ਆਈ ਆਂ ਬਿੱਜ ਲੀਆਂ ਮੇ ਰੇ
ਤੂੰਖ਼ੁਸ਼ ਹੋ ਆ ਲ੍ਹਣੇ ਮੇ ਰੇ

ਮਫਾ ਈ ਲੂਨ ਮਫਾ ਈ ਲੂਨ
ਲਈ ਤੂ ਫਾ ਨਆ ਏ ਨੇ
ਤਿਰੇ ਮਿਹ ਮਾ ਨਆ ਏ ਨੇ

(੪) ਮੈਂ ਆਪਣੇ ਦਿਲ ਦੇ ਡੂੰਘੇ ਜ਼ਖਮ, ਆਪੇ ਹੀ ਮਿਲਾ ਲੈਣਾਂ
ਗ਼ਮਾਂ ਦੀ ਰਾਤ ਕਾਲੀ ਨੂੰ ਵੀ ਹੱਸ ਹੱਸ ਕੇ ਬਿਤਾ ਲੈਣਾਂ

ਮਫਾ ਈ ਲੂਨ ਮਫਾ ਈ ਲੂਨ
ਮਿੰਆਪ ਣੇ ਦਿਲ ਦਿਡੂੰ ਘੇ ਜ਼ੱਖ
ਗ਼ਮਾਂ ਦੀ ਰਾ ਤਕਾ ਲੀ ਨੂੰ

ਮਫਾ ਈ ਲੁਨ ਮਫਾ ਈ ਲੁਨ
ਮਆ ਪੇ ਹੀ ਮਿਲਾ ਲੈ ਨਾਂ
ਵਿਹੱਸ ਹੱਸ ਕੇ ਖਿਤਾ ਲੈ ਨਾਂ

(੫) ਤੜਫਦੀ ਏ ਬਿਜਲੀ ਮਚਲਦੇ ਨੇ ਤਾਰੇ
ਮੇਰੇ ਇਸ਼ਕ ਨੂੰ ਨੇ ਹੁਸਨ ਦੇ ਇਸ਼ਾਰੇ

(ਬ : ਰ : ਘੁਮਨ)

ਫਊ ਲੁਨ ਫਊ ਲੁਨ ਫਊ ਲੁਨ ਫਊ ਲੁਨ
ਤੜਫ ਦੀ ਇਬਿਜ ਲੀ ਮਚਲ ਦੇ ਨਿਤਾ ਰੇ
ਮਿਰੇ ਇਸ਼ ਕਨੂੰ ਨੇ ੁਸਨ ਦੇ ਇਸ਼ਾ ਰੇ

(੬) ਹੈ ਦਿਲਚਸਪ ਔਰਤ ਦ ਜੀਵਨ ਦਾ ਰਾਹ
ਨਜ਼ਾਰੇ ਨਵੇਂ ਨਿਤ ਹੈ ਤਕਦੀ ਨਿਗਾਹ

(ਅਵਾਰਾ)

ਫਊ ਲੁਨ ਫਊ ਲੁਨ ਫਊ ਲੁਨ ਫਊ ਲ
ਹੈਦਿਲ ਚਸ ਪਔ ਰਤ ਦਿਜੀ ਵਨ ਦਰਾ ਹ
ਨਜ਼ਾ ਰੇ ਨਵੇਂ ਨਿਤ ਹੈਤਕ ਦੀ ਨਿਗਾ ਹ

(੭) ਮਿਲ ਗਏ ਵਿਛੜੇ ਹੋਏ ਕੁਝ ਯਾਰ, ਪੀਣੀ ਪੈ ਗਈ
ਲੱਖ ਮੈਂ ਕਰਦਾ ਰਿਹਾ ਇਨਕਾਰ, ਪੀਣੀ ਪੈ ਗਈ।

(ਜ਼ੋਹਰ ਅਦੀਬ)

ਫਾ ਇਲਾ ਤੁਨ ਫਾ ਇਲਾ ਤੁਨ
ਮਿਲ ਗਏ ਵਿਛ ੜੇ ਹੋਏ ਕੁੱਛ
ਲੱਖ ਖਮੈਂ ਕਰ ਦਾ ਰਿਹਾ ਇਨ

ਫਾ ਇਲਾ ਤੁਨ ਫਾ ਇਲੁਨ
ਯਾ ਰਪੀ ਣੀ ਪੈ ਗਈ
ਕਾ ਰਪੀ ਣੀ ਪੈ ਗਈ

(੮) ਅੱਜ ਅਨੋਖਾ ਜਾਪ ਮੈਂ ਕਰਦਾ ਰਿਹਾਂ
ਇੱਕ ਪਵਿਤ੍ਰ ਪਾਪ ਮੈਂ ਕਰਦਾ ਰਿਹਾਂ

(ਆਵਾਰਾ)

ਫਾ ਇਲਾ ਤੁਨ ਫਾ ਇਲਾ ਤੁਨ ਫਾ ਇਲੁਨ
ਅੱਜ ਅਨੋ ਖਾ ਜਾ ਪਮੈਂ ਕਰ ਦਾ ਰਿਹਾ
ਇੱਕ ਪਵੀ ਤਰ ਪਾ ਪਮੈਂ ਕਰ ਦਾ ਰਿਹਾ

(੯) ਨ ਜਚਿਆ ਕਿਸੇ ਨੂੰ ਅਜੇ ਇਸ਼ਕ ਮੇਰਾ,
ਜ਼ਮਾਨੇ ਨੂੰ ਦਿਸਦਾ ਏ ਸੂਰਜ ਹਨੇਰਾ

(ਈਸ਼ਵਰ)

ਫਊ ਲੁਨ ਫਊ ਲੁਨ ਫਊ ਲੁਨ ਫਊ ਲੁਨ
ਨ ਜਚਿ ਆ ਕਿਸੇ ਨੂੰ ਅਜੇ ਇਸ਼ ਕਮੇ ਰਾ
ਜ਼ਮਾ ਨੇ ਨੁਦਿਸ ਦਾ ਇਸੂ ਰਜ ਹਨੇ ਰਾ

(੧੦) ਦਿਲਦਾਰ ਕੋਲ ਬਹਿ ਕੇ, ਦਿਲ ਬੇ ਕਰਾਰ ਕਿਉਂ ਏ ?
ਤੇ ਮੇਲ ਵੇਲੇ ਦਿਲ ਤੇ, ਇਹ ਗ਼ਮ ਦਾ ਭਾਰ ਕਿਉਂ ਏ ?

(ਮੁਸ਼ਤਾਕ)

ਮਫ ਊਲ ਫਾ ਇਲਾ ਤੁਨ ਮਫ ਊਲ ਫਾ ਇਲਾ ਤੁਨ
ਦਿਲ ਦਾਰ ਕੋ ਲਬਹਿ ਕੇ ਦਿਲ ਬਕ ਰਾ ਰਕਿਉਂ ਏ
ਤੇ ਮੇਲ ਵੇ ਲਿਦਿਲ ਤੇ ਹਿਗ਼ ਮਦਾ ਭਾ ਰਕਿਉਂ ਏ

(੧੧) ਇਸ਼ਕੇ ਦੀ ਖੇਡ ਅੰਦਰ, ਦੋਵੇਂ ਰਹੇ ਹਾਂ ਸ਼ੋਗੀ
ਦੋਵੇਂ ਰਹੇ ਹਾਂ ਫਾਡੀ, ਦੋਵੇਂ ਰਹੇ ਹਾਂ ਮੀਰੀ

(ਅਜਾਇਬ ਚਿਤ੍ਰਕਾਰ)

ਮਫਊ ਲ ਫਾ ਇਲਾ ਤੁਨ ਮਫਊਲ ਫਾ ਇਲਾ ਤੁਨ
ਇਸ਼ਕੇ ਦਿ ਖੇ ਡਅੰ ਦਰ ਦੋ ਵੇਰ ਹੇ ਹਾਂਸ਼ੋ ਗੀ
ਦੋਵੇਂ ਰ ਹੇ ਹਾਂਫਾ ਡੀ ਦੋ ਵੇਰ ਹੇ ਹਾਂਮੀ ਰੀ

(੧੨) ਮੈਂਡੀ ਜ਼ਮੀਨ ਜਾਪਦੀ ਅਕਾਸ਼ ਤੋਂ ਤੰਗ
ਸ਼ਾਮਾਂ ਉਦਾਸ ਮੇਰੀਆਂ ਗੂੜ੍ਹਾ ਗ਼ਮਾਂ ਦਾ ਰੰਗ

(ਅਜਾਇਬ ਚਿੱਤ੍ਰਕਾਰ)

ਮਫਤੂ ਲ ਵਾ ਦਿਤਾ ਤ ਮਤਾ ਈਲ ਫਾ ਇਲਾ ਤ
ਸੈੜਾ ਚ ਮੀ ਠਜਾ ਪ ਵਿਆ ਕਾਸ਼ ਤੌ ਗਤੋ ਗ
ਸ਼ ਮ ਉ ਦਾ ਸਮੇ ਰਿ ਅਗ਼ੂ ਡਾਗ ਮਾਂ ਦਰੰ ਗ

ਭਿੰਡ੍ਰਕਾਰ ਸਾਹਿਬ ਦੀ ਇਹ ਗਜ਼ਲ ਮੁਸ਼ਕਲ ਬਹਿਰ ਵਿੱਚ ਹੈ। ਇਹੋ ਜਿਹੀਆਂ ਬਹਿਰਾਂ ਘਟ ਹੀ ਪਰਚਲਤ ਹਨ। ਉਂਜ ਇਸ ਦੀ ਰਵਾਨੀ ਵੇਖਣ ਯੋਗ ਹੈ।

## ਫਾਰਸੀ ਅਲੰਕਾਰ

ਫਾਰਸੀ ਦੇ ਪਰਭਾਵ ਥਲੇ ਪੰਜਾਬੀ ਕਵਿਤਾ ਨੇ ਸੌਂਦਰਯ ਦੇ ਨਿਰੂਪਣ ਲਈ ਨਖਸ਼ਿਖ ਵਰਣਨ ਦਾ ਜੋ ਢੰਗ ਇਖਤਿਆਰ ਕੀਤਾ, ਉਸ ਦਾ ਜ਼ਿਕਰ ਅਸੀਂ ਪਿਛੇ ਕਰ ਆਏ ਹਾਂ। ਹੁਣ ਅਸੀਂ ਪਾਠਕਾਂ ਦੀ ਗਿਆਤ ਲਈ ਕੁਝ ਫਾਰਸੀ ਉਪਮਾਵਾਂ ਤੇ ਰੂਪਕਾਂ ਦੇ ਪੰਜਾਬੀ ਵਿਚ ਪਰਵੇਸ਼ ਨੂੰ ਦਰਸਾਂਦੇ ਹਾਂ।

੧. ਇਹ ਮਾਂ ਤਾਬ ਮੁਨੀਂਦਾ ਸਾਊ, ਕਿਸ ਲਾਹੌ ਆਣ ਫਹਾਇਆ।
੨. ਹੂਰਾਂ ਦੀ ਜ਼ਾਤ ਖ਼ਿਆਲੀ ਆਹੀਂ, ਅੰਬਰ ਪਾੜਨ ਖਾਕੀ, ਪਰੀਆਂ।

(ਦਮੋਦਰ)

੩. ਸੁੰਮ ਬੱਗੀ ਦੇ ਖੜਕਦੇ ਜਿਉਂ ਲੋਹੇ ਪੈਣ ਪਗੋ ਣ
ਦੁੱਮ ਬੱਗੀ ਦੀ ਇੰਵ ਫਿਰੇ ਜੈਸੀ ਚੌਰੀ ਕਰੇ ਗ਼ੁਲਾਮ

(ਪੀਲੂ)

੪. ਉਹ ਦਗਾ ਪਲੀਤ ਛੜਾਅ ਵਾਂਙ ਬਦਲ ਕੜਕਣ
ਤੈਂ ਦਰ ਖੁਲ੍ਹੇ ਦੇਖਦਾ ਮੂੰਹ ਭਾਈਂ ਭੜਕਣ
੫. ਨੇੜੇ ਆਇ ਨੇ ਢੁਕ ਕੇ ਜਿਵੇਂ ਪਾਣੀ ਹੜ ਦੇ
ਸਿਰ ਨਿਵਾਇ ਬਰਛੀਆਂ ਤਸਬੀਹਾਂ ਪੜ੍ਹਦੇ

(ਨਜਾਬਤ)

੬ ਸਾਹਿਬਾਂ ਰੰਗ ਮਜੀਠ ਦਾ, ਜਿਉਂ ਜਿਨ੍ਹੂੰ ਪਟਤ ਰੰਗੀਨ।
ਉਹਦੀ ਜੁਤੀ ਤੇ ਦੋ ਵਾਲੀਆਂ, ਦੋ ਬਤਖਾਂ ਚੋਗ ਚੁਗੀਨ।
ਉਹਦਾ ਕੱਦ ਸਕੀਮ ਤਨ, ਵਿਚ ਤਰੱਕਲ ਵੱਟ ਪਵੰਨ
ਅਤੇ ਨੱਕ ਕੁੰਡੀ ਦਾ ਪੀਪਲਾ ਬੁਲੜਾਂ ਨਾਗ ਪਲਮੰਨ।

ਉਹਦੀਆਂ ਸੁਰਖ ਲਬਾਂ, ਦੰਦ ਉਜਲੇ ਜਿਉਂ ਮੋਤੀ ਲਾਲ ਭਖੰਨ ।
ਉਹਦੇ ਤ੍ਰਿਖੇ ਨੈਣ ਕਟਾਰੀਆਂ, ਦੂਸਰ ਘਾਉ ਕਰੰਨ ।
ਜਿਉਂ ਤੇਜ਼ੀ ਸੂਰਜ ਸਾਹਮਣੇ, ਲਾਟਾਂ ਨੈਣ ਮਰੰਨ ।

੭. ਸੂਰਤ ਵਿਸ ਹਿਸਾਬੋਂ ਬਾਹਰ, ਕਿਆ ਕਿਆ ਸਿਫਤ ਕਰੀਵੇ
ਮੂੰਹ ਮਾਹਤਾਬ, ਸਨੌਬਰ ਕਾਮਤ, ਅੱਖੀ ਰੌਸ਼ਨ ਦੀਵੇ
ਪਲਕਾਂ ਤੀਰ, ਕਮਾਨਾਂ ਅਬਰੂ, ਦੰਦ ਚੰਬੇ ਦੀਆਂ ਕਲੀਆਂ
ਨਾਜ਼ਕ ਬਦਨ, ਸੁਰਾਹੀ ਗਰਦਨ, ਉਂਗਲੀਆਂ ਜਿਉਂ ਫਲੀਆਂ
ਠੋਡੀ ਸੇਬ, ਅਲਫ਼ ਜੂ ਬੀਨੀ, ਲੌਂਗ ਨਵਾਬ ਸਮਾਵੇ
ਗੁਲ ਲਾਲਾ ਤੋਂ ਰੰਗ ਸਵਾਯਾ, ਵੇਖ ਪਰੀ ਸ਼ਰਮਾਵੇ
ਜ਼ੁਲਫ਼ਾਂ ਪੇਚ ਪਾਏ ਰੁਖ ਉਤੇ ਵਾਂਗੂੰ ਕਾਲਿਆਂ ਨਾਗਾਂ
ਹੁਸਨ ਭੁਲੇਖਾਂ ਓੜਕ ਨਾਹੀਂ ਮੈਂ ਲਿਖੀ ਕਾਗਾਂ

(ਹਾਫ਼ਜ਼ ਬਰਖੁਰਦਾਰ)

੮. ਸੂਰਤ ਦਾ ਕੁਝ ਅੰਤ ਨਾ ਰੌਸ਼ਨ ਵਾਂਗੂ ਚੰਦ
ਜ਼ੁਲਫਾਂ ਉਪਰ ਆਸ਼ਕਾਂ ਮੋਤੀ ਆਹੇ ਬੰਦ
ਅਬਰੂ ਜਾਨ ਕਮਾਨ ਨੂੰ ਪਲਕਾਂ ਵਾਂਗੂ ਤੀਰ
ਇਕ ਨਿਗਾਹੇ ਮਾਰਦੀ ਫਾਹੀ ਘੱਤ ਸਰੀਰ
ਸੁਆਦੇ ਵਾਂਗੂ ਅਖੀਆਂ ਯਾ ਆਹੇ ਬਦਾਮ
ਕੱਢੇ ਮਾਰੇ ਆਸ਼ਕਾਂ ਵੱਜਣ ਗੁਜ਼ਰ ਤਮਾਮ
ਗਿਰਦ ਆਹਾ ਮੂੰਹ ਉਸ ਦਾ ਮੀਮੇ ਵਾਂਗ ਪਛਾਨ
ਦੰਦ ਆਏ ਜੋ ਸਾਨ ਸੀ ਰੌਸ਼ਨ ਤਾਰੇ ਜਾਨ
ਠੋਡੀ ਸੇਬੋ ਉਸ ਦੀ ਖਾਸਾ ਖੂਹ ਅਜੀਬ
ਜੋ ਵੇਖੇ ਡਿੱਗ ਪਵੇ ਉਸ ਦੇ ਵਿਚ ਗਰੀਬ ।

(ਜੰਗਨਾਮਾ-ਹਾਮਦ)

੯. ਦੂਰ ਨਵਾਬ ਕੀਤਾ ਦਿਲਬਰ ਨੇ, ਅਤੇ ਚਮਕੀ ਤੇਗ਼ ਮਿਆਨੋਂ ।
ਜਾਂ ਉਹ ਬਰਕ ਅੰਬਰ ਤੋਂ ਨਿਕਲੀ, ਸਾ ਹੂਰ ਡਿੱਗੀ ਅਸਮਾਨੋਂ ।

(ਹਾਸ਼ਮ)

੧੦. ਪਲਕਾਂ ਤੀਰ, ਕਮਾਨਾਂ ਅਬਰੂ, ਮਿਸਲ ਕੀ ਓਸ ਤਰੁਾਂ ਦੀ।
ਸੂਰਜ ਦੇ ਚਿਹਰੇ ਤੇ ਢੁਲਕੇ, ਜ਼ੀਨਤ ਕੇਸ ਕਜ਼ਾਨ ਦੀ।
ਲਬ ਦਰਿਆ ਹੁਸਨ ਦੇ ਅੰਦਰ, ਜਿਉਂ ਗੁਲੀਆਂ ਦੇ ਬੂਟੇ।
ਸੂਰਜ ਵਾਂਗੂੰ ਅਲਖ ਮੂੰਹੋਂ ਤੇ ਲਟਕਾ ਖਾਵੇ ਝੂਟੇ।
ਦੋ ਰੁਖਸਾਰੇ ਰੂਪ ਸ਼ਿੰਗਾਰੇ ਜਿਉਂ ਕਰ ਮਧ ਪਿਆਲੇ।
ਜ਼ੁਲਫਾਂ ਖਮ ਦਰ ਖਮ ਵਲ ਸੰਦਲ ਸਪ ਸਪਾਹੀ ਕਾਲੇ।
ਕੇਸ ਕਜ਼ਾਹ ਦੇ ਪਲੰਘ ਫਲਕ ਤੇ ਦੋ ਮਹਿਤਾਬ ਰਸੀਲੇ।
ਵਸਮੀਂ ਸੂਹੇ ਕੀਤੇ ਦੋਵੇਂ ਭਵਾਂ ਰੰਗੀਲੇ।

(ਅਹਿਮਦ ਯਾਰ)

੧੧ ਲਾਇਕ ਸੋਹਣੀ ਸਿਫਤ ਦੇ ਅੰਦਰ ਹੁਸਨ ਕਮਾਲ।
ਚੰਦ ਮਥੇ ਵਿਚ ਝਲਕਦਾ ਜੋਬ ਹੁਸਨ ਦੇ ਨਾਲ।
ਠੋਡੀ ਕਦਰ ਬਦਾਮ ਦੀ ਵਾਂਗੂੰ ਮੀਮ ਦਹਾਨ।
ਬਾਜ਼ੂ ਘੜੇ ਖਰਾਦੀਆਂ ਖਾਸ ਖਰਾਦ ਉਤਾਰ।
ਉਂਗਲੀਆਂ ਵਿਚ ਨਾਜ਼ਕੀ ਫਲੀਆਂ ਦੇ ਮਿਕਦਾਰ।

(ਕਾਦਰਯਾਰ)

੧੨ ਮੀਮ ਮੂੰਹ ਮਹਤਾਬ ਦੇ ਵਾਂਗ ਉਹਦਾ,
ਸਿਰ ਤੇ ਵਾਲ ਨ ਮਿਸਲ ਸ਼ਬ-ਤਾਰ ਕਾਲੇ
ਕਾਲੇ ਮੂੰਹ ਖਜਾਲਤ ਥੀਂ ਫੇਰ ਲੈਵਣ,
ਵੇਖੇਂ ਪੇਚ ਜੋ ਜ਼ੁਲਫ ਦੇ ਤਾਂ ਵਾਲੇ

(ਟੀ. ਸੀ ਗੁਜਰਾਤੀ)

੧੩ ਤਕ ਤੱਕ ਤੈਨੂੰ ਭੈਣ ਮੇਰੀਏ, ਨੈਣ ਹਰਾਨੇ ਮੇਰੇ।
ਤੂੰ ਤਾਂ ਪਰੀ ਹੁਸਨ ਦੀ ਜਾਪੇਂ ਕਿਥੇ ਸ਼ਹਪਰ ਤੇਰੇ?
ਕਿਉਂ ਤੂੰ ਲਾਹ ਸੰਗਧੂਰਾ ਤਾਈਂ ਚੰਦਨ ਕੀਤਾ ਖਾਲੀ?
ਇੱਕੋ ਵਾਰੀ ਸਾਰੀ ਸੁੰਬਲ ਪੁੱਟ ਨਾ ਸੁੱਟਦੇ ਮਾਲੀ?
ਭੰਨ ਸੁੱਟਦਾ ਮੈਂ ਹੱਥ ਓਸ ਦੇ ਹੱਥ ਜੇ ਪੈਂਦਾ ਮੇਰਾ,
ਜਿਸ ਜ਼ਾਲਮ ਤੇ ਪਾਪੀ ਬੰਦੇ, ਸਧੂ ਛਾਂਗਿਆ ਤੇਰਾ।

ਵੇਲਾਂ ਬਾਝ ਨਾ ਸੋਹਣ ਸੁਹੇਰੇ, ਨਾਲਾਂ ਬਾਝ ਸ਼ਿਕਾਰੀ,
ਸੱਪਾਂ ਬਾਝ ਨ ਸੋਹਣ ਖ਼ਜ਼ਾਨੇ ਮੁਸ਼ਕਾਂ ਬਾਝ ਤਤਾਰੀ।

(ਮੋਹਨ ਸਿੰਘ—ਸਿਧਕ)

ਸ਼ਿੰਗਾਰ-ਰਸੀ ਕਵਿਤਾ ਵਿੱਚ ਫ਼ਾਰਸੀ ਵਿਚੋਂ ਪੰਜਾਬੀ ਵਿੱਚ ਆਏ ਅਲੰਕਾਰਾਂ ਦੀਆਂ ਕੁਝ ਉਦਾਹਰਣਾਂ ਅਸੀਂ ਉਪਰ ਪਾਠਕਾਂ ਸਾਮ੍ਹਣੇ ਰੱਖ ਚੁਕੇ ਹਾਂ। ਪੰਜਾਬੀ ਫ਼ਾਰਸੀ ਦੇ ਇਸ ਲੰਮੇ ਮੇਲ ਵਿੱਚ ਪੰਜਾਬੀ ਉਤੇ ਫ਼ਾਰਸੀ ਦਾ ਇਕ ਪੱਖੀ ਨਹੀਂ ਅਨੇਕ ਪੱਖੀ ਪਰਭਾਵ ਪਿਆ, ਪਰ ਪੰਜਾਬੀ ਵਿੱਚ ਅਪਣਾ ਲੈਣ ਦੀ ਸ਼ਕਤੀ ਬਹੁਤ ਹੈ; ਜੋ ਕੁਝ ਲਿਆ ਇਸ ਤਰ੍ਹਾਂ ਆਪਣੇ ਵਿੱਚ ਸਮਾ ਲਿਆ, ਕਿ ਜਤਨ ਕਰਨ ਤੇ ਵੀ ਨਖੇੜਨਾ ਔਖਾ ਹੈ।

ਪੰਜਾਬੀ ਸੂਫ਼ੀਆਂ ਨੇ ਆਪਣੇ ਸਿਧਾਂਤ ਦੇ ਪਰਚਾਰ ਲਈ ਕਵਿਤਾ ਨਰੋਲ ਪੰਜਾਬੀ ਵਿੱਚ ਰਚੀ, ਪਰ ਫ਼ਾਰਸੀ ਤੇ ਅਰਬੀ ਦੇ ਬਹੁਤ ਸਾਰੇ ਇਤਿਹਾਸਕ ਤੇ ਮਿਥਿਹਾਸਕ ਸੰਕੇਤਾਂ ਨੂੰ ਪੰਜਾਬੀ ਵਿਚ ਦਾਖ਼ਲ ਕੀਤਾ, ਜਿਨ੍ਹਾਂ ਵਿਚੋਂ ਯੂਸਫ਼ ਜ਼ੁਲੇਖਾ, ਲੈਲਾ ਮਜਨੂੰ, ਜ਼ਕਰੀਆ, ਮਨਸੂਰ, ਮੂਸਾ, ਤਬਰੇਜ਼ ਆਦਿ ਪ੍ਰਸਿੱਧ ਹਨ।

# ੧੧

# ਪੰਜਾਬੀ ਵਾਰਤਕ ਤੇ ਫਾਰਸੀ

ਫਾਰਸੀ ਨੇ ਪੰਜਾਬੀ ਵਾਰਤਕ ਨੂੰ ਢਾਲਣ ਵਿਚ ਕੀ ਹਿਸਾ ਪਾਇਆ ? ਇਹ ਇਕ ਬੜਾ ਕਠਿਨ ਪ੍ਰਸ਼ਨ ਹੈ । ਪੰਜਾਬੀ ਵਾਰਤਕ ਗੁਰੂ ਨਾਨਕ ਦੇਵ ਜੀ ਤੋਂ ਪਿਛੋਂ ਹੋਂਦ ਵਿਚ ਆਈ । ਕੋਲਬਰਕ ਵਾਲੀ ਜਨਮ ਸਾਖੀ ਤੋਂ ਪੁਰਾਣੀ ਕੋਈ ਵਾਰਤਕ ਪੰਜਾਬੀ ਪਾਸ ਨਹੀਂ । ਇਸ ਦੇ ਰਚਨ ਦਾ ਸਮਾਂ ਖੋਜੀਆਂ ਨੇ ੧੬੩੫ ਈਸਵੀ ਮਿਥਿਆ ਹੈ। ਫਾਰਸੀ ਵਿਚ ਇਸ ਤੋਂ ਪਹਿਲਾਂ ਕਈ ਪਰਕਾਰ ਦੀਆਂ ਰਚਨਾਂ ਕੀਤੀਆਂ ਜਾ ਚੁਕੀਆਂ ਸਨ । ਕਾਬੂਸ ਨਾਮਾ (੪੭੫ ਹਿਜਰੀ), ਸਿਆਸਤ ਨਾਮਾ (੧੦੯੧ ਈਸਵੀ), ਸਫਰ ਨਾਮਾ ਖੁਸਰੋ, ਚਹਾਰ ਮਕਾਲਾ (੫੫੧ ਹਿਜਰੀ) ਕਲੈਲਾ-ਵ-ਦਿਮਨਾ ਬਹਿਰਾਮ ਸ਼ਾਹੀ (੧੧੫੦ ਈ.) ਅਖਲਾਕ-ਨਾਸਰੀ ਗੁਲਿਸਤਾਨ ਵਰਗੀਆਂ ਕਈ ਅਦੁਤੀ ਰਚਨਾਵਾਂ ਹੋਂਦ ਵਿਚ ਆ ਚੁਕੀਆਂ ਸਨ ।

ਦਰ ਅਸਲ ਪੰਜਾਬੀ ਵਿਚ ਲਿਖਣ ਦੀ ਪਿਰਤ ਹੀ ਨਹੀਂ ਸੀ । ਸਰਕਾਰੀ ਬੋਲੀ ਫਾਰਸੀ ਸੀ ਤੇ ਧਾਰਮਕ ਆਗੂਆਂ ਦਾ ਝੁਕਾ ਸੰਸਕ੍ਰਿਤ ਤੇ ਬ੍ਰਜ ਵਲ ਸੀ ਅਤੇ ਉਹ ਭੀ ਜੋ ਕੁਝ ਕਹਿੰਦੇ ਕਵਿਤਾ ਵਿਚ ਹੀ ਕਹਿੰਦੇ । ਗੁਰੂ ਨਾਨਕ ਦੇਵ ਜੀ ਦੇ ਆਗਮਨ ਨਾਲ ਪੰਜਾਬੀ ਨੂੰ ਪਜਾਬ ਵਿਚ ਯੋਗ ਥਾਂ ਲੈਣ ਦਾ ਅਵਸਰ ਮਿਲਿਆ । ਆਪ ਜੀ ਦੀ ਮਹਾਨ ਸ਼ਖਸੀਅਤ ਨੇ

ਪੰਜਾਬੀਆਂ ਦੇ ਜੀਵਨ ਤੇ ਇਨਾ ਡੂੰਘਾ ਪਰਭਾਵ ਪਾਇਆ ਕਿ ਗੁਰੂ ਜੀ ਉਨ੍ਹਾਂ ਲਈ ਇਕ ਜੀਵਨ-ਆਦਰਸ਼ ਬਣ ਗਏ। ਉਨ੍ਹਾਂ ਦੀ ਜੀਵਨੀ ਨੂੰ ਅੰਕਿਤ ਕਰਨ ਲਈ ਤੇ ਉਨ੍ਹਾਂ ਦੇ ਬਚਨਾਂ ਨੂੰ ਸਾਂਭਣ ਲਈ ਪੰਜਾਬੀ ਗੱਦ ਦਾ ਜਨਮ ਹੋਇਆ।

ਫਾਰਸੀ ਵਿਚ ਵਲੀਆਂ ਤੇ ਸੂਫੀਆਂ ਦੇ ਜੀਵਨ ਨੂੰ ਲਿਖਣ ਦਾ ਰਿਵਾਜ ਚਿਰ ਕਾਲ ਤੋਂ ਚਲਿਆ ਆਉਂਦਾ ਸੀ। ਉਨ੍ਹਾਂ ਦੇ ਅਕਵਾਲ (ਬਚਨ) ਬੜੀ ਸ਼ਰਧਾ ਨਾਲ ਸਾਂਭੇ ਜਾਂਦੇ ਤੇ ਉਨ੍ਹਾਂ ਦੀਆਂ ਜੀਵਨ ਕਥਾਵਾਂ ਉਨ੍ਹਾਂ ਦੀਆਂ ਕਰਾਮਾਤਾਂ, ਸਫਰ, ਸਿਖਿਆ ਆਦਿ ਨੂੰ ਸੰਭਾਲਿਆ ਜਾਂਦਾ। ਹਜ਼ਰਤ ਖਵਾਜਾ ਮੁਅਈਨ-ਉਦ-ਦੀਨ ਚਿਸ਼ਤੀ, ਫਰੀਦਦੀਨ, ਸ਼ਕਰ ਗੰਜ, ਹਜ਼ਰਤ ਨਜ਼ਾਮੁਲ, ਔਲੀਆ, ਹਮੀਦੁੱਦੀਨ ਨਾਗੌਰੀ ਆਦਿ ਸੂਫੀ ਦਰਵੇਸ਼ਾਂ ਦੀਆਂ ਜੀਵਨੀਆਂ ਤੇ ਬਚਨ ਪਰਸਿਧ ਹਨ। ਅਜਿਹੀਆਂ ਰਚਨਾਂ ਨੂੰ ਮਲਫੂਜ਼ਾਤ ਸਦਦੇ ਹਨ। ਪੰਜਾਬੀ ਗੱਦ ਦੀ ਉਤਪਤੀ ਨਿਰਸੰਦੇਹ ਇਹੋ ਜਿਹੀ ਕਿਸੇ ਚਾਹ ਦਾ ਸਿਟਾ ਦਿਸ ਆਉਂਦੀ ਹੈ ਕਿਉਂ ਜੁ ਇਸ ਵਿਚ, ਅਰੰਭ ਵਿਚ, ਸਾਨੂੰ ਜਨਮ ਸਾਖੀਆਂ ਪਰਮ ਰਥ ਟੀਕੇ ਆਦਿ ਤੋਂ ਸਿਵਾ ਹੋਰ ਕੁਝ ਨਹੀਂ ਮਿਲਦਾ।

ਵਾਰਤਕ ਲਿਖਣ ਵਲ ਮੁਸਲਮਾਨਾਂ ਬਹੁਤਾ ਧਿਆਨ ਨਹੀਂ ਦਿਤਾ। ਮਹੁੰਮਦ ਸਾਹਿਬ ਦੀ ਜੀਵਨੀ ਤੇ ਇਸਲਾਮੀ ਸ਼ਰ੍ਹਾ ਦੀ ਕਿਤਾਬ 'ਪਕੀ ਰੋਟੀ' ਲਿਖੀ ਤਾਂ ਗਈ ਪਰ ਬਹੁਤ ਪਿਛੋਂ। ਜਨਮ ਤੋਂ ਹੀ ਪੰਜਾਬੀ ਵਾਰਤਕ ਹਿੰਦੂ ਸਿਖ ਲਿਖਾਰੀਆਂ ਦੇ ਹਥਾਂ ਵਿਚ ਪਲੀ। ਸੁ, ਪੰਜਾਬੀ ਵਾਰਤਕ ਤੇ ਫਾਰਸੀ ਦਾ ਬਹੁਤ ਘਟ ਅਸਰ ਹੋਇਆ। ਇਹ ਅਸਰ ਬੋਲੀ ਤਕ ਹੀ ਸੀਮਤ ਰਿਹਾ ਇਸ ਨੇ ਪੰਜਾਬੀ ਲਿਖਣ ਢੰਗ ਜਾਂ ਸ਼ੈਲੀ ਨੂੰ ਕਿਸੇ ਤਰ੍ਹਾਂ ਵੀ ਨਾ ਢਾਲਿਆ। ਫਾਰਸੀ ਦੀ ਅਲੰਕਾਰ ਜੜਤ ਤੇ ਨੈਖੇਰੀ ਤੇ ਪੇਚਦਾਰ ਗਦ ਵਰਗੀ ਕੋਈ ਚੀਜ਼ ਪੰਜਾਬੀ ਵਿਚ ਨਹੀਂ।

ਫਾਰਸੀ ਦਾ ਪੰਜਾਬੀ ਭਾਖਾ ਤੇ ਅਸਰ ਪੰਜਾਬੀ ਦੀ ਪਹਿਲੀ ਗਦ ਰਚਨਾ ਪੁਰਾਤਨ ਜਨਮ ਸਾਖੀ ਵਿਚੋਂ ਲਭਿਆ ਜਾ ਸਕਦਾ ਹੈ। ਥਾਂ ਥਾਂ ਫਾਰਸੀ ਸ਼ਬਦ ਆਪਣੇ ਤੱਤਸਮ ਜਾਂ ਤਦੱਭਵ ਰੂਪ ਵਿਚ ਜੜੇ ਹੋਏ ਮਿਲਦੇ ਹਨ। ਇਨ੍ਹਾਂ ਦੀ ਗਿਣਤੀ ਦਸ ਤੋਂ ਲੈ ਕੇ ਪੰਦਰਾਂ ਫੀ ਸਦੀ ਤਕ ਮਿਥੀ ਜਾ ਸਕਦੀ ਹੈ:—

'ਸੁਣ ਹੋ ਪੰਡਿਤੁ ! ਓਸੁ ਸਾਹਿਬ ਕਾ ਐਸਾ ਡਰੁ ਹੈ ਜੋ ਮੇਰੀ ਦੇਹ ਭੈਮਾਨ ਹੋਇ ਗਈ ਹੈ। ਜੋ ਵੀਹਾਂ ਖਾਨ ਸੁਲਤਾਨ ਕਹਾਇਦੇ ਥੇ ਸੇ ਭੀ ਮਰਿ ਖਾਕ ਹੋਇ ਗਏ। ਜਿਨ ਕਾ ਅਮਰੁ ਮਨੀਤਾ ਥਾ, ਜਿਨ ਕੇ ਡਰਿ ਪ੍ਰਿਥਮੀ ਭੈਮਾਨ ਹੋਤੀ ਥੀ ਸੇ ਭੀ ਮਰ ਗਏ। ਸੁਣ ਹੋ ਪੰਡਤਾ। ਮੈਂ ਕੂੜਾ ਨੇਹੁ ਕਿਸ ਸੋਂ ਕਰਉਂ, ਹਮ ਭੀ ਉਠਿ ਜਾਹਿੰਗੇ। ਖਾਕ ਦਰ ਖਾਕ ਹੋਇ ਜਾਹਿੰਗੇ। ਹਮ ਤਿਸਕੀ ਬੰਦਗੀ ਕਰਹਿੰਗੇ ਜੋ ਜੀਆ ਲਏਗਾ, ਫਿਰ ਇਸ ਸੰਸਾਰ ਸਉ ਕੂੜਾ ਨੇਹੁ ਕਿਆ ਕਰਿਹਿ ?"

(੧੨%)

ਇਹ ਟੋਟਾ ਕਿਸੇ ਵਿਸ਼ੇਸ਼ ਤਰੱਦਦ ਤੋਂ ਬਿਨਾ ਹੀ ਚੁਣਿਆ ਗਿਆ ਸੀ। ਮੁਸਲਮਾਨੀ ਪਾਤਰਾਂ ਨਾਲ ਗਲ ਸਮੇਂ ਬੋਲ ਚਾਲ ਵਿਚ ਫਾਰਸੀ ਅੰਸ਼ ਵਧੇਰੇ ਹੋ ਗਿਆ ਹੈ। ਸ਼ਾਇਦ ਵਾਰਤਾਲਾਪ ਨੂੰ ਯਥਾਰਥਕ ਰੰਗਣ ਦੇਣ ਦੀ ਖ਼ਾਤਰ ਹੋਵੇ।

"ਤਬਿ ਓਥਹੁ ਰਵੇ, ਪੈਂਡੇ ਪੈਂਡੇ ਵਿਚ ਪਾਣੀ ਪਥਿ ਆਇ ਨਿਕਲੇ। ਤਬਿ ਪਾਣੀ ਪਥਿ ਕਾ ਪੀਰ ਸੇਖ ਸਰਫ ਥਾ। ਤਿਸਕਾ ਮੁਰੀਦੁ ਸੇਖ ਟਟੀਹਰੁ ਥਾ। ਉਹ ਪੀਰੁ ਕੈ ਤਾਈ ਅਸਤਾਵਾ ਪਾਣੀ ਕਾ ਭਰਣਿ ਆਇਆ ਸਾ। ਅਗੈ ਬਾਬਾ ਤੇ ਮਰਦਾਨਾ ਦੋਨੋਂ ਬੈਠੇ ਥੇ, ਏਨਿ ਆਇ ਸਲਾਮੁ ਪਾਇਆ। ਆਖਿਓਸੁ: ਸਲਾਮਾਂ ਲੇਕ, ਦਰਵੇਸ।, ਤਬਿ ਗੁਰੂ ਨਾਨਕੁ ਬੋਲਿਆ, ਆਖਿਓਸੁ, 'ਅਲੇਖ ਕਉ ਸਲਾਮ ਹੈ, ਪੀਰ ਕੇ ਦਸਤ ਪੇਸ਼ !' ਤਬਿ ਸੇਖ ਟਟੀਹਰ ਹੈਰਾਨ ਹੋਇ ਗਇਆ। ਆਖਿਓਸੁ, 'ਅਜ ਤੈਡੀ ਸਲਾਮ ਕਿਸੇ ਨਾਹੀ ਫੇਰਿਆ। ਪਰ ਹੋਵੇ ਤਾਂ ਮੈਂ ਆਪਣੇ ਪੀਰ ਨੂੰ ਖਬਰ ਕਰੀ।' ਤਬਿ ਆਇ ਅਰਜੁ ਕੀਤੋਸੁ, ਆਖਿਓਸੁ, 'ਪੀਰ ਸਲਾਮਤਿ। ਏਕ ਦਰਵੇਸੁ ਕਾ ਆਵਾਜੁ ਸੁਣ ਕਰ ਹੈਰਾਨੁ ਥੀਆ ਹਾਂ' ਤਾਂ ਪੀਰ ਆਖਿਆ, 'ਕਹੁ ਦੇਖ ਕੈਸਾ ਹੈ ?' ਤਬਿ ਸੇਖ ਟਟੀਹਰੁ ਆਖਿਆ; 'ਜੀਵੇ ਪੀਰ ਸਲਾਮਤਿ। ਮੈਂ ਅਸਤਾਵਾ ਭਰਣਿ ਗਇਆ ਆਹਾ, ਉਹ ਬੈਠੇ ਆਹੇ, ਅਗੈ, ਮੈਂ ਜਾਇ ਸਲਾਮੁ ਪਾਇਆ, ਆਖਿਆ ਸਲਾਮਾ ਲੇਕ ਹੇ ਦਰਵੇਸ। ਤਬਿ ਓਹੁ ਬੋਲਿਆ, ਆਖਿਓਸੁ-ਅਲੇਖ ਕਉ ਸਲਾਮ ਹੈ ਪੀਰ ਕੇ ਦਸਤ ਪੇਸ਼ ਤਬਿ

ਪੀਰ ਕਹਿਆ ਬੰਦਾ ! ਜਿਸ ਅਲੇਖ ਕਉ ਸਲਾਮੁ ਕੀਤਾ ਹੈ, ਤਿਸਕਾ ਦੀਦਾਰ ਦੇਖਾ ਹੈ । (੨੨%)

ਕੁਝ ਹੋਰ ਫਾਰਸੀ ਨਾਲ ਲਦੇ ਵਾਕ ਦੇਖੋ:—

੧. 'ਹਿੰਦੂ ਕਹਿਨ ਜੋ ਕੋਈ ਦੇਵਤਾ ਸਰੂਪ ਪੈਦਾ ਹੋਯਾ ਹੈ ਅਤੇ ਮੁਸਲਮਾਨ ਕਹਿਨਿ ਜੋ ਕੋਈ ਖੁਦਾਇ ਦਾ ਸਾਦਿਕੁ ਪੈਦਾ ਹੋਇਆ ਹੈ।

੨ ਖਾਨ ਜੀ ਇਨ ਕਾਈ ਪਾਈ ਹੈ ਤਾਂ ਮੇਰੀ ਤਕਸੀਰ ਜਾਹਿਰ ਕਰਿਤੁ ।

੩. 'ਵਡਾ ਫੈਰੁ ਹੋਇਆ ਜੋ ਕਾਲੂ ਦਾ ਪੁਤਰ ਦਿਵਾਨਾ ਹੋਇਆ ।'

੪ ਖਾਨ ਕਹਿੰਦਾ ਹੈ—'ਅਜ ਮਰਾ ਖੁਦਾਇ ਕੇ ਤਾਂਈ ਦੀਦਾਰ ਦੇਹਿ !'

੫. ਹੋਇ ਹਵਾਇ ਨਾਲ ਉੱਠ ਗਇਆ

੬. ਗੁਰੂ ਨਾਨਕ ਪਸਿ ਆਇਆ, ਅਵਾਜੁ ਬੋਲਿਆ, ਆਖਿਓਨੁ, ਅਗਰ ਤੁਰਾ ਸੁਆਲ ਮੇ ਪਰਸੰਮ ਪਹਿਲਾ ਜਬਾਬੁ ਬਗੋ ਦਰਵੇਸਿ: ਖਫਨੀ ਫਿਰਾਕਿ ਸ਼ੁਮਾਰਿ ਜ਼ੇਬਾਸ਼ਿ ?'

੭.'ਮਾਰਨਿ ਜੀਵਾਲਣ ਵਾਲਾ ਖੁਦਾਇ ਹੈ,ਅਤੇ ਦੁਆ ਏ ਫਕੀਰਾਂ ਰਹਮੁ ਅਲਾਹ ਹੈ ।'

੮ ਅਲੇਖਮ ਅਸਲਾਮ. ਪੀਰ ਜੀ ਸਲਾਮਤਿ ! ਆਈਐ,ਖੁਦਾਇ ਅਸਾਂ ਨੂੰ ਮਿਹਰਵਾਨ ਹੋਇਆ, ਤੁਸਾਡਾ ਦੀਦਾਰ ਪਾਇਆ ।'

੯ ਕਿਆ ਈਮਾਨ ਮੁਸਲਮਾਨਾਂ ਕਾ ਜ ਹਿੰਦੂ ਉਪਰ ਈਮਾਨ ਕਰਤੇ ਹੈਂਨ ?

੧੦.ਜੋ ਕੁਝ ਫਕੀਰਾਂ ਦੇ ਦਿਲ ਹੋਂਦੀ ਹੈ, ਸਾਂਈ ਕਰਦਾ ਹੈ। ਪਰੁ ਸੋ ਫਕੀਰ ਕਵਣ ਹੈਂ ? ਜਿ ਮਿਹਰ ਮੁਹਬਤ ਵਿੱਚ ਹੈਨਿ,ਕਮ ਖੁਰਾਕ ਹਨਿ, ਸਿਦਕ ਸਬੂਰੀ ਵਿੱਚ ਹਨਿ ਪੰਚ ਭੂ ਆਤਮਾ ਵੱਸ ਕੀਤੇ ਹੈਨਿ, ਦੂਰ-ਅੰਦੇਸੀ ਭੀ ਨਹੀਂ ਕਰਿੰਦੇ, ਫਿਕਰਵਾਨ ਮੋਮ ਦਿਲ ਸਾਦਿਕ ਹੈਂ, ਖੁਦਾਇ ਦੇ ਦਰਵੇਸ਼ ਹੈਂ ਸਿ ਫਕੀਰ ਉਹ ਹੈ !

ਕੁਝ ਫਾਰਸੀ ਤੱਦਭਵ ਸ਼ਬਦਾਂ ਦੇ ਰੂਪ ਦੇਖੋ:—

ਕਾਗਦ, ਸਿਫਤ ਸਲਾਹ (ਸਨਾ), ਨੀਸਾਣ (ਝੰਡਾ), ਨਜੀਕ (ਨਜ਼ਦੀਕ) ਪਾਤਸਾਹੀ, ਸਾਹ (ਸ਼ਾਹ) ਸਜਾਇ (ਸਜ਼ਾਇ, ਤੇਰਸੀ (ਤੁਰਸ਼ੀ, ਫਾਰਸੀ

ਜੋਬਾਬ (ਜਵਾਬ), ਸਹਰ (ਸ਼ਹਿਰ), ਰੁਜ਼ਗਾਰ, ਮਿਹਰਵਾਨ, ਨਬਾਬ ਅਰਜ, ਸੁਪਾਰਸ (ਸਿਫਾਰਸ਼), ਸਿਰੋ ਪਾਉ, ਖਿਜਮਤਿਦ ਰ, (ਖਿਦਮਤਗਾਰ) ਨਦਰ, ਤਕਸੀਰ, (ਕਸਰ), ਨਿਵਾਜ਼ (ਨਿਮਾਜ਼), ਨਿਵਾਜਸ (ਨਿਵਾਜ਼ਸ਼) ਫਦਲ, ਖਫਣ, ਜਾਨਵਰ, ਰਜਾਇ, ਲਸਕਰ, ਉਸਆਰ (ਹੁਸ਼ਿਆਰ) ਸੁਹਾਣ (ਸੁਬਹਾਨ) ਦਸਤਪੋਸੀ (ਦਸਤਬੋਸੀ), ਫੁਰਮਾਇਸਿ, ਵਖਤ (ਵਕਤ) ਆਜਜ (ਆਜਜ਼), ਗਰੀਬ-ਨਿਵਾਜ, ਸਿਲ (ਸੈਰ), ਅਰਸ (ਅਰਸ਼), ਭਿਸਤ (ਬਹਿਸ਼ਤ)

ਤਤਸਮ ਸ਼ਬਦ :—

ਕਲਮ, ਦਰਗਾਹ ਖਾਨ, ਸੁਲਤਾਨ, ਖਾਕ, ਅਮਰੁ, ਬੰਦਗੀ, ਹੈਰਾਨ, ਫਕੀਰ, ਮਜਲਸ, ਖੁਦਾਇ, ਬਰਕਤ, ਦਿਵਾਨਾ, ਗੁਨਾਹ, ਦੀਵਾਨ ਸਲਾਮਤ, ਪਿਆਲਾ, ਬਾਗ, ਸਦਕਾ, ਫਸਲ, ਹਾਸਲ (ਮਾਲੀਆ), ਕਿਤਾਬਤ (ਚਿੱਠੀ) ਜਹਾਨ, ਅਲੂਫਾ (ਭੱਤਾ), ਹਾਜ਼ਰ, ਤਸਲੀਮ, ਕਰਮ, ਕਮਰ, ਸੁਖਨ, ਦਿਲਗੀਰ, ਤਰਫ, ਕਬੂਲ, ਹੁਕਮ, ਮਾਲ, ਦੀਦਾਰ, ਪੈਦਾਇਸ਼, ਹਕੀਕਤ ਗੋਰ, ਦਸਤ ਪੰਜਾ, ਮੁਜਾਲ, ਦੁਨੀਆਦਾਰ, ਬੈਤ, ਬਿਆਨ, ਸਰੋਦ, ਕਤਲ ਆਮ, ਕੀਮਤ, ਗਉਗਾ, ਮੁਰੀਦ, ਦੀਮਾਨ, ਦਸੂਹ (ਤਨਖਾਹ), ਖਬਰ, ਬਦਬਖਤ, ਕਮਬਖਤ, ਕਾਸਾ, ਬਦਅਮਲ, ਸ਼ਰਾਬ, ਰੋਜ-ਕਿਆਮਤ, ਮੁਕਾਮ, ਹਾਸਲ, ਮਿਹਰ, ਕਰਾਰ।

ਇਹ ਹੈ ਪੰਜਾਬੀ ਦੀ ਪਹਿਲੀ ਵਾਰਤਕ-ਰਚਨਾ ਉਤੇ ਫਾਰਸੀ ਦੇ ਪ੍ਰਭਾਵ ਦਾ ਸੰਖੇਪ ਜਿਹਾ ਵਰਣਨ। ਅਗੋਂ ਜਿਹੜੀਆਂ ਰਚਨਾਵਾਂ ਕੀਤੀਆਂ ਗਈਆਂ ਉਨ੍ਹਾਂ ਇਸੇ ਦੀ ਸ਼ੈਲੀ ਤੇ ਬੋਲੀ ਨੂੰ ਅਪਣਾਇਆ। ਇਸ ਤਰ੍ਹਾਂ ਇਹ ਪ੍ਰਭਾਵ ਅਗੇ ਚਲਦਾ ਗਿਆ। ਮਹਾਰਾਜਾ ਰਣਜੀਤ ਸਿੰਘ ਦੇ ਵੇਲੇ ਤੇ ਸਿੱਖ ਮਿਸਲਾਂ ਦੇ ਸਮੇਂ ਭਾਵੇਂ ਦਫਤਰੀ ਭਾਖਾ ਫਾਰਸੀ ਹੀ ਚਲੀ ਗਈ ਪਰ ਕੁਝ ਫਾਰਸੀ ਰਚਨਾਵਾਂ ਦੇ ਉਲਥੇ ਪੰਜਾਬੀ ਵਿੱਚ ਕਰ ਦਿੱਤੇ ਗਏ। ਇਨ੍ਹਾਂ ਵਿਚੋਂ ਪ੍ਰਸਿੱਧ 'ਕੀਮੀਆਇ ਸਆਦਤ' ਦਾ ਤਰਜਮਾ 'ਪਾਰਸ ਭਾਗ' ਵਿੱਚ ਕੀਤਾ ਗਿਆ। 'ਆਈਨ-ਅਕਬਰੀ' ਤੇ 'ਅਕਬਰ ਨਾਮੇ' ਦਾ ਅਨੁਵਾਦ ਵੀ ਪੰਜਾਬੀ ਵਿੱਚ ਹੋਇਆ ਅਤੇ ਇਸ ਤਰਾਂ ਪੰਜਾਬੀ ਦੇ ਭੰਡਾਰੇ ਨੂੰ ਅਮੀਰ ਬਣਾਣ ਦਾ ਯਤਨ ਹੁੰਦਾ ਰਿਹਾ।

ਪਹਿਲੇ ਕਾਂਡ ਵਿੱਚ ਫ਼ਾਰਸੀ ਤੇ ਪੰਜਾਬੀ ਦੇ ਸਰੋਤ ਤੇ ਵਿਕਾਰ ਹੋ ਚੁਕੀ ਹੈ। ਦੋਵੇਂ ਇਕੋ ਬੰਸ ਦੀ ਉਪਜ ਹਨ ਤੇ ਦੋਹਾਂ ਵਿੱਚ ਬੜਾ ਨੇੜੇ ਦਾ ਸੰਬੰਧ ਹੈ। ਇਨ੍ਹਾਂ ਦੀਆਂ ਵਿਆਕਰਣਾਂ ਵਿੱਚ ਸਮਾਨਤਾ ਤੇ ਭੇਦ ਵੇਖੋ :—

੧. ਦੋਹਾਂ ਬੋਲੀਆਂ ਦਾ ਵਾਕ-ਪਰਬੰਧ ਇਕੋ ਜਿਹਾ ਹੈ। ਤਰਤੀਬ ਦੋਹਾਂ ਵਿੱਚ ਇਸ ਤਰ੍ਹਾਂ ਹੈ : ਕਰਤਾ, ਕਰਮ ਤੇ ਫੇਰ ਕਿਰਿਆ ; ਜਿਵੇਂ—ਮੋਹਨ ਨੇ ਰੋਟੀ ਖਾਧੀ (موہن نان خورد)

੨. ਫ਼ਾਰਸੀ ਵਿੱਚ ਕਿਰਿਆ-ਰੂਪ ਹਰ ਇਕ ਪੜਨਾਂਵ ਲਈ ਵੱਖ ਵੱਖ ਨਿਯਤ ਹੈ : ਉੱਤਮ ਪੁਰਖ ਲਈ ਵਖਰਾ, ਮਧਮ ਲਈ ਵੱਖਰਾ ਤੇ ਅਨਯ ਪੁਰਖ ਲਈ ਵੱਖਰਾ। ਅਗੋਂ ਹਰ ਇਕ ਵਚਨ ਅਨੁਸਾਰ ਫੇਰ ਬਦਲ ਜਾਂਦਾ ਹੈ। ਪੰਜਾਬੀ ਵਿੱਚ ਵਚਨ ਅਨੁਸਾਰ ਬਦਲਦੇ ਹਨ, ਪੁਰਖ ਅਨੁਸਾਰ ਨਹੀਂ। ਵੇਖੋ :—

ਉਹ ਗਿਆ (او رفت), ਉਹ ਗੱਏ (ایشان رفتند) ਤੂੰ ਗਿਆ (تو رفتی), ਤੁਸੀਂ ਗਏ (شما رفتید), ਮੈਂ ਗਿਆ (من رفتم) ਅਸੀਂ ਗਏ (ما رفتیم)

੩. ਫ਼ਾਰਸੀ ਵਿੱਚ ਦੋਹਾਂ ਲਿੰਗ-ਰੂਪਾਂ ਲਈ ਇਕੋ ਜਿਹੇ ਕਿਰਿਆ-ਰੂਪ ਆਉਂਦੇ ਹਨ, ਪਰ ਪੰਜਾਬੀ ਵਿੱਚ ਲਿੰਗ ਅਨੁਸਾਰ ਕਿਰਿਆ ਰੂਪ ਵੱਟ ਜਾਂਦਾ ਹੈ। ਲੜਕਾ ਆਇਆ (طفل آمد) ਲੜਕੀ ਆਈ (دختر آمد)। ਇਸੇ ਕਾਰਨ ਫ਼ਾਰਸੀ ਗ਼ਜ਼ਲ ਵਿੱਚ ਮਾਸ਼ੂਕ ਦਾ ਵਰਣਨ ਨਰ ਵਾਂਗ ਹੀ ਚਲਦਾ ਹੈ।

੪. ਫ਼ਾਰਸੀ ਵਿੱਚ ਲਿੰਗ ਨੂੰ ਪਰਗਟਾਉਣ ਲਈ ਸਿਰਫ਼ ਕਰਤਾ ਹੀ ਬਦਲਦਾ ਹੈ, ਪੰਜਾਬੀ ਵਿੱਚ ਕਰਤਾ ਤੇ ਕਿਰਿਆ ਦੋਹਾਂ ਦੇ ਰੂਪ ਵੱਟ ਜਾਂਦੇ ਹਨ।

੫. ਫ਼ਾਰਸ ਵਿਚ ਸੱਤ ਭੂਤਕਾਲ, معطوفہ-تمنائی-شکیہ-استمراری بعید-قریب-مطلق ਚਾਰ ਵਰਤਮਾਨ (دوامی-نہی-امر -مضارع-حال) ਤੇ ਇਕ ਭਵਿਖਤ (مستقبل) ਹੈ, ਪੰਜਾਬੀ ਵਿੱਚ

ਵੀ ਇਹੋ ਰੂਪ ਹਨ । ਕੋਈ ਭਿੰਨ ਭੇਦ ਨਹੀਂ ।

੬. ਪੰਜਾਬੀ ਤੇ ਫਾਰਸੀ ਸਮਾਸਾਂ ਦੀ ਤਰਤੀਬ ਤੇ ਬਣਤਰ ਵਿੱਚ ਫਰਕ ਹੈ । ਫਾਰਸੀ ਵਿੱਚ ਵਿਸ਼ੇਸ਼ਣ ਵਿਸ਼ੇਸ਼ਯ ਤੋਂ ਪਿਛੋਂ ਆਉਂਦਾ ਹੈ । ਪਰ ਪੰਜਾਬੀ ਵਿਚ ਪਹਿਲਾਂ । ਚੰਗਾ ਮੁੰਡਾ (طفل نیک)—ਸੰਬੰਧ ਵਾਚੀ ਸਮਾਸ ਲਈ ਫਾਰਸੀ ਵਿੱਚ ਇਜ਼ਾਫਤ (زیر) ਦੀ ਅਵਾਜ਼ ਤੋਂ ਕੰਮ ਲੈਂਦੇ ਹਨ, ਪੰਜਾਬੀ ਵਿੱਚ 'ਦਾ' 'ਦੀ' 'ਦੇ' ਆਦਿ ਦੀ ਵਰਤੋਂ ਕਰਦੇ ਹਨ । ਮਿੱਟੀ ਦਾ ਪਿਆਲਾ (جام سفال), ਸੋਨੇ ਦੀ ਅੰਗੂਠੀ (انگشتری طلا) ਆਦਿ

مرکب توصیفی ਵਿੱਚ ਵੀ ਫਾਰਸੀ ਅੰਦਰ ਸਿਫਤ ਸਦਾ ਇੱਕ ਵਚਨ ਹੀ ਰਹਿੰਦੀ ਹੈ, ਪਰ ਪੰਜਾਬੀ ਵਿਚ ਵਿਸ਼ੇਸ਼ਯ ਅਨੁਸਾਰ ਬਦਲ ਜਾਂਦੀ ਹੈ—ਜਿਵੇਂ ਮਿੱਠਾ ਸੇਬ (سیب شیرین) ਮਿੱਠੇ ਸੇਬ (سیب هائے شیرین) ।

ਜਿਹੜੇ ਵਿਸ਼ੇਸ਼ਣ ਪੰਜਾਬੀ ਨੇ ਫਾਰਸੀ ਵਿਚੋਂ ਤੱਤਸਮ ਰੂਪ ਵਿੱਚ ਲਏ ਹਨ, ਉਨ੍ਹਾਂ ਦਾ ਰੂਪ ਨਹੀਂ ਬਦਲਦਾ । 'ਲਜ਼ੀਜ਼ ਖਾਣਾ' ਤੇ 'ਲਜ਼ੀਜ਼ ਖਾਣੇ' ।

੭. ਫਾਰਸੀ ਵਿਚ ਅੱਦ (عدد) ਦੇ ਨਾਲ ਮਾਅਦੂਦ ਸਦਾ ਇੱਕ ਵਚਨ ਹੁੰਦਾ ਹੈ, ਜਿਵੇਂ پنج نان (ਪੰਜ ਰੋਟੀਆਂ, ਵਿੱਚ 'ਨਾਨ' ਇਕ ਵਚਨ ਹੈ । ਪੰਜਾਬੀ ਨੇ ਫਾਰਸੀ ਪਾਸੋਂ ਜੋ ਨਾਂਵ ਤੱਤਸਮ ਰੂਪ ਵਿੱਚ ਲਏ ਹਨ ਉਨ੍ਹਾਂ ਦੀ ਵਰਤੋਂ ਫਾਰਸੀ ਕਾਇਦੇ ਅਨੁਸਾਰ ਹੀ ਕੀਤੀ ਜਾਂਦੀ ਹੈ ; ਜਿਵੇਂ, 'ਪੰਜ ਨਾਨ ਲੈ ਆ' । 'ਦੱਸ ਮਰਦ ਆਏ ਸਨ ।' ਇਥੇ 'ਨਾਨ' ਤੇ 'ਮਰਦ' ਇੱਕ ਵਚਨ ਹੀ ਵਰਤੇ ਗਏ ਹਨ, ਜੋ ਫਾਰਸੀ ਕਾਇਦੇ ਦੇ ਅਨੁਕੂਲ ਹੈ ।

੮, ਫਾਰਸੀ ਵਿੱਚ ਕਿਰਿਆ ਧਾਤੂ ਤੋਂ اسم فاعل ਤੇ اسم مفعول ਬਣਾਣ ਦਾ ਰਿਵਾਜ ਹੈ, ਪੰਜਾਬੀ ਵਿੱਚ ਵੀ ਇਹ ਝੁਕਾ ਮਿਲਦਾ ਹੈ, ਜਿਵੇਂ 'ਸੁਣਨਾ' ਤੋਂ 'ਸਰੋਤਾ', 'ਕਰਨਾ' ਤੋਂ 'ਕਰਤਾ', 'ਹਰਨਾ' ਤੋਂ 'ਹਰਤਾ' । ਪਰ ਫਾਰਸੀ ਵਿੱਚ ਇਹ ਰੁਚੀ ਬੜੀ ਪ੍ਰਬਲ ਹੈ । ਉਥੇ ਤਕਰੀਬਨ ਹਰ ਇੱਕ ਕਿਰਿਆ-ਧਾਤੂ ਤੋਂ اسم فاعل ਤੇ اسم مفعول ਬਣ ਜਾਂਦੇ ਹਨ, ਪੰਜਾਬੀ ਵਿੱਚ

ਬਹੁਤ ਘੱਟ। ਇਥੇ 'ਵਾਲਾ', 'ਵਾਲੀ' ਸ਼ਬਦ ਆਦਿ ਦੀ ਵਰਤੋਂ ਦੁਆਰਾ ਇਹ ਮੰਤਵ ਸਿੱਧ ਹੁੰਦਾ ਹੈ; ਜਿਵੇਂ خوابندہ (ਸੌਣ ਵਾਲਾ), روندہ (ਜਾਣ ਵਾਲਾ), آفرینندہ (ਪੈਦਾ ਕਰਨ ਵਾਲਾ) ਪੰਜਾਬੀ ਵਿੱਚ اسم مفعول ਘਟ ਬਣਦੇ ਹਨ, ਪੂਰਾ ਵਾਕ ਲਿਖਣਾ ਪੈਂਦਾ ਹੈ। ਇਸ ਕਾਰਨ ਫ਼ਾਰਸੀ ਵਿੱਚ ਵਧੇਰੇ ਲਚਕ ਹੈ। ਅਸੀਂ ਇਹ ਘਾਟਾ ਸੰਸਕ੍ਰਿਤ ਤੋਂ ਸ਼ਬਦ ਉਧਾਰੇ ਲੈਕੇ ਪੂਰਾ ਕਰਦੇ ਹਨ।

੯. ਫ਼ਾਰਸੀ ਵਾਂਗ ਪੰਜਾਬੀ ਵਿਚ ਵੀ حاصل مصدر ਬਣ ਜਾਂਦੇ ਹਨ, ਜਿਵੇਂ—ਸੁਣਨਾ ਤੋਂ 'ਸੁਣੌਟ' ਕਹਿਣਾ ਤੋਂ ਕਹਾਵਤ, ਲੜਨਾ ਤੋਂ ਲੜਾਈ। ਫ਼ਾਰਸੀ ਵਿਚੋਂ ਲਏ ਸ਼ਬਦਾਂ ਦਾ حاصل مصدر ਫ਼ਾਰਸੀ ਰੂਪ ਅਨੁਸਾਰ ਹੁੰਦਾ ਹੈ। ਸ਼ਖਸ ਤੋਂ 'ਸ਼ਖਸੀਅਤ' ਠੀਕ ਹੈ 'ਸ਼ਖਸਤਾ' ਗਲਤ।